ਕਵਨ ਸੁ ਬਸਤ ਜਿਤ ਲਾਗੈ ਰੈਲਾ ॥ ਕਵਨ ਸੁ ਊਪਰ ਕਵਨ ਸੁ ਤਲੈ ॥ ਕਵਨ ਜੁਗਤ ਜਿਤ ਦੀਪਕ ਜਲੈ ॥ ਗੋਪੀਚੰਦ ਕਹੈ ਸੁਣ ਨਾਨਕ ਤਪੈ ॥ ਕਉਨ ਸੁ ਜਾਪ ਜਿਤ ਰਸਨਾ ਜਪੈ ॥ ੩ ॥ ਗੁਰੂ ਨਾਨਕ ਵਾਚ ॥ ਗਿਆਨੀ ਸੋਈ ਜੋ ਗੁਰਮੁਖ ਹੋਵੈ ॥ ਧਿਆਨੀ ਸੋਈ ਜੋ ਸੁਰਤ ਨ ਖੋਵੈ ॥ ਤੀਰਥ ਮੱਜਨ ਗੁਰ ਦਰਸ਼ਨ ਪਾਯਾ ॥ ਚਰਣੀ ਲਾਗੇ ਆਪ ਗਵਾਯਾ ॥ ਨਿਰਮਲ ਬਾਣੀ ਜਿਸ ਮੈਲ ਨ ਰਾਈ ॥ ਗੁਰ ਪੂਰੇ ਬਿਨ ਮੈਲ ਨ ਜਾਈ ॥ ਗੁਰ ਉਪਦੇਸ਼ ਲੈ ਕਾਰ ਸਿਧਾਯਾ ॥ ਧੁਰ ਪਹੁਚੈ ਕੋਈ ਠਾਕ ਨ ਪਾਯਾ ॥ ਊਪਰ ਹੁਕਮ ਹੁਕਮ ਹੀ ਤਲੈ ॥ ਹੁਕਮ ਪਛਾਣੈ ਤਾਂ ਦੀਪਕ ਜਲੈ ॥ ਕਹੈ ਨਾਨਕ ਸੁਣ ਗੋਪੀਚੰਦਾ ਮੋਹ ਮਾਯਾ ਕੇ ਬੰਧਨ ਕਪੈ ॥ ਏਹ ਬਿਧ ਜਾਪ ਬਿਨ ਰਸਨਾ ਜਪੈ ॥ ੧ ॥ ਜਬ ਏਹ ਬਚਨ ਗੋਪੀਚੰਦ ਨੇ ਸੁਣੇ ਤਾਂ ਗੋਪੀਚੰਦ ਕਹਿਆ ਚਲੋ ਤਪਾ ਜੀ ਸਿੱਧ ਮੰਡਲੀ ਕਾ ਦਰਸ਼ਨ ਲੇਵੋ ਅਰ ਦੇਵੋ ਤਾਂ ਗੁਰੂ ਨਾਨਕ ਜੀ ਕਹਿਆ ਤੁਮ ਚਲੋ ਗੋਪੀਚੰਦ ਹਮ ਸਹਿਜ ਸਿਉਂ ਆਤੇ ਹੈਂ ਤਾਂ ਗੋਪੀਚੰਦ ਪ੍ਰਸੰਨ ਹੋਇਕੇ ਗਿਆ ਗੋਪੀਚੰਦ ਗੋਰਖਨਾਥ ਨੂੰ ਜਾਇ ਕਹਿਆ ਸੁਣੋ ਪਿਤਾ ਜੀ ਓਹ ਤਾਂ ਤੱਤ ਸਰੂਪ ਹੈ ਹਉਂ ਉਸਕੇ ਸਾਥ ਬਚਨ ਕੀਤੇ ਹੈਨ ਪਰ ਓਹ ਤਾਂ ਮਹਾਂ ਪੁਰਖ ਹੈ ਤਾਂ ਗੋਰਖਨਾਥ ਕਹਿਆ ਹੇ ਪੁੱਤ੍ਰ ਮੈਂ ਜਾਣਦਾ ਹਾਂ ਪਰ ਇਨਾਂ ਸਿੱਧਾਂ ਦਾ ਮਾਨ ਉਤਾਰਨ ਦੇਹ ਤਾਂ ਗੋਪੀਚੰਦ ਚੁਪ ਕਰ ਗਿਆ ਤਾਂ ਭਰਥਰੀ ਆਪਣੇ ਚਿਤ ਵਿਚ ਬੜਾ ਕ੍ਰੋਧਵਾਨ ਹੋਯਾ ਤਾਂ ਭਰਥਰੀ ਕਹਿਆ ਗੁਰੂ ਜੀ ਮੈਂ ਫੇਰ ਜਾਂਦਾ ਹਾਂ ਤਾਂ ਗੋਰਖ ਕਹਿਆ ਜਾਹ ਭਰਥਰੀ ਉਪਦੇਸ਼ ਦੇਕਰ ਲੈ ਆਉ ਤਾਂ ਭਰਥਰੀ ਫੇਰ ਗੁਰੂ ਨਾਨਕ ਪਾਸ ਆਯਾ ਤਾਂ ਆਇ ਕਰ ਕਹਿਓਸ ਆਦੇਸ ਹੋ ਨਾਨਕ ਤਪਾ ਆਦੇਸ ਤਾਂ ਸ੍ਰੀ ਗੁਰੂ ਜੀ ਕਹਿਆ ਆਦੇਸ ਏਕੰਕਾਰ ਕੋ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਉ ਭਰਥਰੀ ਨਾਥ ਤੁਮ ਤੋ ਆਗੇ ਫਿਰ ਗਏ ਸਾਓ ਤਾਂ ਭਰਥਰੀ ਕਹਿਆ ਚਲ ਨਾਨਕ ਤਪਾ ਮੈਂ ਤੈਨੂੰ ਗੋਰਖ ਪਾਸ ਲੈ ਜਾਊਂ ਤਾਂ ਗੁਰੂ ਜੀ ਕਹਿਆ ਅਰੇ ਭਰਥਰੀ ਉਹਾਂ ਜਾਇਕੇ ਕਿਆ ਕਰੀਏਗੇ ਤਾਂ ॥ ਭਰਥਰੀ ਵਾਚ ॥ ਕੰਨ ਛਿਦਾਇਓ ਮੁੰਦ੍ਰਾਂ ਪਹਿਰੋ ਖਿੰਥਾ ਅੰਗ ਹਢਾਓ ॥ ਆਗਿਆ ਭੰਗ ਨ ਕਰਹੋ ਕਬਹੂੰ ਤਿਉਂ ਜੋਗ ਜੁਗਤ ਗਤਿ ਪਾਵੋ ॥ ਸੁਣ ਬਾਲੇ ਏਹ ਜੋਗ ਕਮਾਵਹੁ ॥ ਤਬ ਅਨਹਦ ਧੁਨ ਵਾਜਾ ਵਜਾਵਹੁ ॥ ੧ ਗੁਰੂ ਨਾਨਕ ਜੀ ਵਾਚ ॥ ਗੁਰ ਕਾ ਸ਼ਬਦ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹੰਢਾਵੇ ॥ ਜੋ ਕਿਛ ਕਹੈ ਭਲਾ ਕਰ ਮਾਨਹੁ ਸਹਿਜ ਜੋਗ ਨਿਧ ਪਾਵੋ ॥ ੧ ॥ ਬਾਬਾ ਜੁਗਤਾ ਜੀਉ ਜੁਗਹੁ ਜੁਗ ਜੋਗੀ ਪਰਮ ਤੱਤ ਮਹਿ ਜੋਗੀ ॥ ਅੰਮ੍ਰਿਤਨਾਮਨਿਰੰਜਨਪਾਇਆ ਗਿਆਨਕਾਯਾਂ ਰਸ ਭੋਗੀ ॥ ੨ ॥ ਭਰਥਰੀ ਵਾਚ ॥ ਏਕ ਹਾਥ ਮੇਂ ਪਾਤ੍ਰ ਦੇਊਂ ਏਕ ਹਾਥ ਮੇਂ ਡੰਡਾ ॥ ਕਲਪ ਬਿਭੂਤ ਚੜ੍ਹਾਵੋਂ ਤੁਮ ਕਉ ਏਕ ਬਤਾਵੋਂ ਪੰਥ ॥ ੩ ॥ ਗੁਰੂ ਨਾਨਕ ਵਾਚ ॥ ਪਾਤ੍ਰ ਵਿਚਾਰ ਗਿਆਨ ਮਤ ਡੰਡਾ ਵਰਤਮਾਨ ਬਿਭੂਤੰ ॥ ਹਰਿ ਕੀਰਤਿ ਰਹਿਰਾਸ ਹਮਾਰੀ ਗੁਰਮੁਖ ਪੰਥ ਅਤੀਤੰ ॥ ੪ ॥ ਭਰਥਰੀ ਵਾਚ ਅਪਨੇ ਨਗਰ ਮੇਂ ਬੈਸਹੁ ਆਸਨ ਚੀਨਉ ਬਾਦ ਬਿਬਾਦੰ ॥ ਸਿੰਙੀ ਦੇਉ ਮੁਖ ਬੈਨ ਬਜਾਵਉ ਸੁਨੀਐ ਨਾਦਅਨਾਦੰ ॥ ੫ ॥

ਗੁਰੂ ਨਾਨਕ ਜੀ ਵਾਚ ॥ ਸ਼ਿਵ ਨਗਰੀ ਮੇਂ ਆਸਨ ਬੈਸੋ ਕਲਪ ਤਿਆਗੋ ਬਾਦੰ॥ ਸਿੰਙੀ ਸੁਰਤਿ ਸਦਾ ਧੁਨਿ ਸੋਹੈ ਅਹਿਨਿਸ ਪੂਰੈ ਨਾਦੰ ॥ ੬ ॥ ਭਰਥਰੀ ਵਾਚ ॥ ਸਗਲੀ ਸ੍ਰਿਸ਼ਟ ਦ੍ਰਿਸ਼ਟਿ ਵੇਖਾਊਂ ਐਸੀ ਜੋਗ ਜੁਗਾਦੰ ॥ ਲਿਵ ਲਾਗੀ ਕਬ ਟੂਟ ਨ ਜਾਵੈ ਪਰਾ ਪੂਰਨ ਪਦ ਪਾਦੰ ॥ ੭ ॥ ਨਾਨਕ ਜੀ ਵਾਚ ॥ ਸਗਲੀ ਸੰਮਿਆ ਜੋਤ ਨਿਰਾਰੀ ਨਾਨਾ ਬਰਨ ਅਨੇਕੰ ॥ ਕਹੁ ਨਾਨਕ ਸੁਣ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥ ੮ ॥ ਤਾਂ ਫੇਰ ਭਰਥਰੀ ਕਹਿਆ ਚਲ ਨਾਨਕ ਤਪਾ ਈਹਾਂ ਤੋੜੀ ਆਇ ਪਹੁਚਾ ਹੈਂ ਤਾਂ ਕਿਉਂ ਖ਼ਾਲੀ ਫਿਰ ਜਾਤਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਬੋਲਿਆ॥ ਰਾਗ ਆਸਾ ਮਹਲਾ ੧ ॥ ਖ਼ਾਲੀ ਸੋ ਕਰਤਾਰ ਨ ਜਾਨੈ ॥ ਅਪਨਾ ਆਪ ਨ ਕਛੂ ਪਛਾਨੈ ॥ ੧ ॥ ਸੁਣ ਸਿੱਧਾ ਤੂੰ ਭਰਥਰ ਜੋਗੀ॥ ਗੋਰਖ ਭੇਟਿ ਨ ਹੋਇ ਅਰੋਗੀ ॥ ੧ ॥ ਰਹਾਉ ॥ ਰਾਜ ਛੋਡਿ ਕਰ ਜੋਗੀ ਹੂਆ ॥ ਮਮਤਾ ਮੋਹ ਨ ਅਜਹੂੰ ਮੂਆ ॥ ੨ ॥ ਮਮਤਾ ਉਪਜੀ ਅਵਧ ਵਧਾਈ ॥ ਜੋਗ ਜੁਗਤਿ ਕੀਮਿਤ ਨਹੀਂ ਪਾਈ॥ ੩ ॥ ਨਾਨਕ ਬੋਲੈ ਤਤ ਬੀਚਾਰ ॥ ਮੂੰਡ ਮੁੰਡਾਇ ਨ ਪਾਇਓ ਪਾਰ ॥ ੪ ॥ ਤਾਂ ਭਰਥਰੀ ਨਾਥ ਫੇਰ ਬਚਨ ਕੀਤਾ ॥ ਭਰਥਰੀ ਵਾਚ ॥ ਏਹ ਪਿਆਲਾ ਨਾਨਕ ਪੀਉ ॥ਅੰਮ੍ਰਿਤ ਰਸਨਾ ਹੋਈ ਖੀਉ ॥ ੧ ॥ ਇਸ ਮਦਿ ਪੀਤੇ ਕਰੀਐ ਭੋਗ ॥ ਸੂਖ ਸਹਿਜ ਆਨੰਦ ਅਰੋਗ ॥ ੧ ॥ ਰਹਾਉ ॥ ਮੇਰੀ ਤੇਰੀ ਚਿੰਤ ਨ ਰਹਿਤੀ ॥ ਲਿਵਲਾਗੀ ਹਿਰਦੇ ਸਚ ਸੇਤੀ ॥ ੨॥ ਭੂਖ ਪਿਆਸ ਸੁਨਹੀਂ ਵਿਆਪੈ॥ਬਿਨਸ ਜਾਇ ਸਭ ਤੀਨੋਂ ਤਾਪੈ॥੩॥ ਭਰਥਰਿ ਬੋਲੇ ਸੁਣ ਨਾਨਕ ਬੇਦੀ ॥ ਇਸ ਮਦ ਪੀਤੇ ਬਲਾਇ ਸਬ ਛੇਦੀ ॥ ੪ ॥ ਤਾਂ ਗੁਰੂ ਨਾਨਕ ਜੀ ਨੂੰ ਸ਼ਬਦ ਪਰਾਪਤ ਹੋਯਾ

ਰਾਗ ਆਸਾ ਮਹਲਾ ੧ ॥ ਗੁੜ ਕਰ ਗਿਆਨ ਧਿਆਨ ਕਰ ਧਾਵੈ ਕਰ ਕਰਣੀ ਕਸ ਪਾਈਐ ॥ ਭਾਠੀ ਭਾਉ ਪ੍ਰੇਮ ਕਾ ਪੋਚਾ ਇਸ ਬਿਧ ਅਮਿਉ ਚੁਆਈਐ ॥ ੧ ॥ ਬਾਬਾ ਮਨ ਮਤਵਾਲਾ ਰਾਮ ਰਸ ਪੀਵੈ ਸਹਿਜ ਰੰਗ ਰਚਿ ਰਹਿਆ ॥ ਅਨਹਦ ਬਾਣੀ ਪ੍ਰੇਮ ਲਿਵ ਲਾਗੀ ਸਬਦਿ ਅਨਾਹਦ ਗਹਿਆ ॥ ੧ ॥ ਰਹਾਉ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣ ਭਇਆ ॥ਹਰਿ ਦਰਸਨ ਕਾ ਕਾਂਖੀ ਹੋਵੈ ਮੁਕਤਿ ਬੈਕੁੰਠੈ ਕਰੇ ਕਿਆ ॥ ੨ ॥ ਸਾਚਾ ਆਪ ਪਿਆਲਾ ਸੂਚਾ ਤਿਸਹਿ ਪਿਲਾਵੈ ਜਾਕਉ ਨਦਰ ਕਰੇ ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦ ਹੋਛੈ ਭਾਵ ਧਰੇ ॥ ੩ ॥ ਸਿਫਤੀ ਰਾਤਾ ਸਦਾ ਬੈਰਾਗੀ ਜੂਐ ਜਨਮ ਨ ਹਾਰੈ ॥ ਕਹੈ ਨਾਨਕ ਸੁਣ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ੪॥ ਤਾਂ ਭਰਥਰੀ ਨਾਥ ਦੂਜੀ ਵਾਰੀ ਹੌਲਾ ਹੋਇਕਰ ਗਿਆ ਤਾਂ ਫੇਰ ਭੂਤਵੇ ਸਿੱਧ ਆਯਾ ਆਉਂਦਿਆਂ ਹੀ ਆਖਿਓਸੁ ਆਦੇਸ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕੋ ਆਦੇਸ ਫੇਰ ਭੂਤਵੇ ਸਿੱਧ ਬਚਨ ਕਹਿਆ॥ ਭੂਤਵੇ ਵਾਚ ਆਸਾ ਮਹਾ ਦੁਖੰ॥ ਨਿਰਾਸਾ ਮਹਾ ਸੁਖੰ॥ ਆਸ ਨਿਰਾਸਾ ਭੂਤਵੇ ਸੁਖ ਵਸੰਤੀ ਪਿੰਗਲਾ॥ ੧ ॥ ਗੁਰੂ ਨਾਨਕ ਜੀ ਵਾਚ ॥ ਆਸਾ ਸੁਖ ਹਮਾਰੀ ਕਹੀਐ ਨਿਰਾਸਾ ਦੁਖ ਅਪਾਰੰ ॥ ਬਿਨ ਆਸਾ

ਗੁਰਦੇਵ ਨ ਮਿਲਬੋ ਨਹਿ ਮਿਲਬੋ ਕਰਤਾਰੰ ॥ ੨ ॥ ਭੂਤਵੇ ਵਾਚ ॥ ਚਲ ਰੇ ਬਾਲਾ ਤੈਨੂੰ ਗੁਰੂ ਗੋਰਖ ਕੇ ਪਾਉਂ ਲਗਾਵੋਂ ॥ ਜਨਮ ਮਰਨ ਤੇ ਰਹਿਤ ਕਰਾਵੋਂ ॥ ੩ ॥ ਗੁਰੂ ਨਾਨਕ ਜੀ ਵਾਚ ॥ ਗੁਰੂ ਤੁਮਾਰਾ ਗੋਰਖ ਦੇਖਿਆ ਜਿਨ ਬਹੁਤੀ ਅਉਧ ਵਧਾਈ ॥ ਸਿੱਧ ਜਤੀ ਅਰ ਨਾਥ ਪੁਕਾਰਹਿ ਹਮਰੀ ਗਤ ਨਹਿ ਕਾਈ ॥ ਨਾਨਕ ਬੋਲੇ ਸੁਣੋ ਭੂਤਵੇ ਅੰਤ ਦੇਹ ਗਿਰ ਜਾਈ ॥ ੪ ॥ ਤਾਂ ਭੂਤਵੇ ਭੀ ਫਿਰ ਗਇਆ ॥ ਫੇਰ ਲਹੁਰੀਪਾ ਸਿੱਧ ਆਯਾ ਲਹੁਰੀਪੇ ਸਿੱਧ ਆਇ ਗੁਰੂ ਜੀ ਕੋ ਕਹਾ ਆਦੇਸ ਰੇ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਹਿਆ ਆਦੇਸ ਆਦਿ ਪੁਰਖ ਕਉ ਆਦੇਸ ਆਉ ਲਹੁਰੀਪਾ ਜੋਗੀ ॥ ਲਹੁਰੀਪਾ ਵਾਚ ॥ ਹਾਟੀ ਬਾਟੀ ਕਹਾਂ ਤਿਆਗੀ ਕਿਉਂ ਤਿਆਗਿਓ ਵਣਜ ਬਪਾਰਾ ॥ ਕਾਹੇ ਕਉ ਉਦਿਆਨੀ ਹੂਏ ਕਿਉਂ ਤਿਆਗਿਓ ਮਾਤ ਪਸਾਰਾ ॥ ਕਹੈ ਲਹੁਰੀਪਾ ਗੋਰਖ ਪੂਤਾ ਸੁਣ ਨਾਨਕ ਹਮਰੀ ਬਾਤਾ ॥ ਜਿਹ ਕਾਰਣ ਤੂੰ ਭਰਮਤ ਭਟਕਤ ਸੋਹੈ ਅਗਮ ਅਗਾਧਾ ॥ ੧ ॥ ਗੁਰੂ ਨਾਨਕ ਜੀ ਵਾਚ ॥ ਹਾਟੀ ਬਾਟੀ ਸਹਿਜ ਕਮਾਈ ਸਹਿਜੇ ਵਣਜ ਵਪਾਰਾ ॥ ਸਹਿਜੇ ਹੀ ਉਦਿਆਨੀ ਹੂਏ ਸਹਿਜੇ ਮਾਤ ਪਸਾਰਾ ॥ ਨਾਨਕ ਔਧੂਤਾ ਕਰਤਾ ਪੂਤਾ ਸੁਣ ਲਹੁਰੀਪਾ ਬਾਤਾ ॥ ਕਿਰਪਾ ਕੀਨੀ ਆਪ ਨਿਰੰਜਨ ਤਾਂ ਮਿਲਿਆ ਅਗਮ ਅਗਾਧਾ ॥ ੨ ॥ ਤਾਂ ਲਹੁਰੀਪਾ ਭੀ ਹੋਇਕਰ ਚਲਾ ਗਿਆ ਤਾਂ ਗੋਰਖ ਨੇ ਪੁੱਛਿਆ ਕਿਉਂ ਰੇ ਲਹੁਰੀਪਾ ਦੇਹ ਬਾਤਾਂ ਤਾਂ ਲਹੁਰੀਪੇ ਕਹਿਆ ਨਾਥ ਜੀ ਨਾਨਕ ਤਪਾ ਤੋ ਕਹੀਂ ਅਟਕਤਾ ਨਾਹੀਂ ਤਾਂ ਪਾਸੋਂ ਗੋਪੀਚੰਦ ਕਹਯਾ ਗੁਰੂ ਜੀ ਨਾਨਕ ਤਪਾ ਤਾਂ ਪੂਜਣੇ ਲਾਇਕ ਹੈ ਤਾਂ ਗੋਰਖ ਨੇ ਕਹਯਾ ਪੁੱਤਰ ਗੋਪੀਚੰਦ ਮੈਂ ਜਾਣਤਾ ਹੋਂ ਪਰ ਇਨ ਸਿੱਧਾਂ ਕਾ ਮਾਨ ਉਤਾਰਨੇ ਦੇਹ ਤਾਂ ਫੇਰ ਚਰਪਟ ਨਾਥ ਆਯਾ ਤੇ ਗੁਰੂ ਨਾਨਕ ਜੀ ਕੋ ਕਹਿਆ ਆਦੇਸ ਓ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਹਿਆ ਆਓ ਚਰਪਟ ਜੋਗੀ ਏਕੰਕਾਰ ਕਉ ਆਦੇਸ ॥ ਚਰਪਟ ਵਾਚ ॥ ਕਹਾਂ ਤੁਮਾਰਾ ਆਸਣ ਬੈਸਣ ਕਹਾਂ ਤੁਮਾਰਾ ਭੋਜਨ ॥ ਕਵਨ ਸੂਤ ਕੇ ਕਪੜੇ ਪਹਿਰੇ ਚਲਤੇ ਕਿਤਨੇ ਜੋਜਨ ॥ ਖਾਟ ਤੁਲਾਈ ਕਹਾਂ ਬਿਛਾਈ ਕਹਾਂ ਕਰੇ ਬਿਸਰਾਮਾ ॥ ਚਰਪਟ ਬੋਲੈ ਸੁਣ ਤੂੰ ਨਾਨਕ ਕਥਹੁ ਐਸਾ ਗਿਆਨਾ ॥ ੧ ॥ ਗੁਰੂ ਜੀ ਵਾਚ ॥ ਆਸਣ ਬੈਸਣ ਕਾਯਾਂ ਭੀਤਰ ਨਾਮ ਹਮਾਰਾ ਭੋਜਨ ॥ ਖਿਮਾ ਸੂਤ ਕੇ ਕਪੜੇ ਪਹਿਰੇ ਚਲਹੁ ਅਢਾਈ ਜੋਜਨ ॥ ਖਾਟ ਤੁਲਾਈ ਦਸਵੇਂ ਦੁਆਰੇ ਤਹਾਂ ਕਰਹਿ ਬਿਸਰਾਮਾ ॥ ਨਾਨਕ ਕਹੈ ਸੁਣ ਚਰਪਟ ਨਾਥਾ ਐਸਾ ਕਥੋਂ ਗਿਆਨਾ ॥ ੨ ॥ ਤਾਂ ਚਰਪਟਨਾਥ ਵੀ ਫਿਰ ਕਰ ਗਿਆ ਜਾਇਕਰ ਗੁਰੂ ਗੋਰਖ ਨੂੰ ਆਖਿਓਸੁ ਸੁਨੋ ਨਾਥ ਜੀ ਨਾਨਕ ਤਾਂ ਪੂਰਨ ਜੋਗੀ ਹੈ ਤਾਂ ਗੋਰਖਨਾਥ ਨੇ ਕਹਿਆ ਕਿਉਂ ਝੰਗਰਨਾਥ ਜੀ ਤਾਂ ਝੰਗਰਨਾਥ ਨੇ ਆਖਿਆ ਜੀ ਮੈਂ ਜਾਤਾ ਹੂੰ ਦੇਖਾਂ ਕੈਸਾ ਮਾਈ ਮੁੰਡਾ ਹੈ ਤਮਕ ਖਾਇਕਰ ਆਇ ਗੁਰੂ ਜੀ ਕੋ ਆਦੇਸ ਕਹਿਓਸੁ ਹਾਥ ਫਹੌੜੀ ਮੁੱਖ ਮੇਂ ਬਾਤਾਂ ਕੌਣ ਰੇ ਬਾਲੇ ਕਉਣ ਤੂੰ ਅਪਣਾ ਨਾਮ ਬਤਾਇ ॥ ਗੁਰੂ ਨਾਨਕ ਜੀ ਵਾਚ ॥ ਸੁਨ ਰੇ ਭਉਂਦੂ ਹਮਰਾ ਨਾਉ ॥ ਏਕੰਕਾਰ ਕੀਆ ਬਨਾਉ ॥ ਤੂੰ ਭੀ ਭੂਲਾ ਗੋਰਖ ਭੂਲਾ ॥ ਅਉਧ ਵਧਾਈ ਮਨ ਮਹਿ ਫੂਲਾ ॥ ਏਕੰਕਾਰ

ਹਮਾਰਾ ਨਾਉਂ ॥ ਅਪਨੇਗੁਰ ਕੇ ਬਲਿ ਬਲਿ ਜਾਉਂ ॥੨॥ ਝੰਗਰਨਾਥ ਵਾਚ ॥ ਬਿਨ ਚਿਕਨਾਈ ਕਿਉਂ ਦੀਪਕ ਜਲੈ॥ ਬਿਨ ਦੂਧੈ ਕਿਉਂ ਬਾਲਕ ਪਲੈ ॥ ਬਿਨਾਂ ਧਨਖ ਕਿਉਂ ਤੀਰ ਚਲਾਵੈ॥ ਬਿਨਾਂਚਰਨ ਕਿਉਂਨਗਰ ਸਿਧਾਵੈ ॥ ਝੰਗਰ ਪੂਛੈ ਸੁਨ ਰੇ ਬਾਲੇ ॥ ਬਿਨ ਕੁੰਜੀ ਕਿਉਂ ਖੂਲ੍ਹੇ ਤਾਲੇ ॥੩॥ ਗੁਰੂ ਜੀ ਵਾਚ ॥ ਉਲਟ ਕਉਲ ਦੀਪਕ ਕਉ ਜਾਲੈ ॥ ਲਿਵ ਲਾਗੀ ਤਉ ਬਾਲਕ ਪਾਲੈ ॥ ਸੁਰਤਿ ਬਾਂਧੀ ਤੇ ਤੀਰ ਚਲਾਯਾ॥ ਗੁਰ ਬਚਨੀ ਲੇ ਨਗਰ ਸਿਧਾਯਾ ॥ ਬੋਲੈ ਨਾਨਕ ਸੁਣ ਝੰਗਰ ਬਾਲੇ॥ ਕ੍ਰਿਪਾਕੀਨੀ ਤਾਂ ਖੂਲ੍ਹੇ ਤਾਲੇ ॥੪॥ ਤਾਂ ਝੰਗਰਨਾਥ ਭੀ ਹੌਲਾ ਤੇ ਸ਼ਰਮਿੰਦਹ ਹੋਇ ਕਰ ਗਇਆ ਤਾਂ ਮਰਦਾਨੇ ਆਖਿਆ ਜੀ ਤੂੰ ਤਾਂ ਨਿਰੰਕਾਰ ਹੈਂ ਤੇਰੇ ਆਗੇ ਤਾਂ ਕੋਈ ਭੀ ਨਾਹੀਂ ਠਹਿਰ ਸਕਦਾ ਸਭੇ ਭਸਮ ਹੋਇ ਜਾਂਦੇ ਹੈਨ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਅਸਾਂਨੋਂ ਕਰਤਾਰ ਨੇ ਏਡਾ ਵਡਾ ਗੁਰੂ ਮਿਲਾਇਆ ਹੈ ਜੋ ਬਿਨਾਂ ਕਰਤਾਰ ਥੀਂ ਅਸਾਡੀ ਦ੍ਰਿਸ਼ਟਿ ਤਲੇ ਨਾਹੀਂ ਆਂਵਦਾ ਅਤੇ ਮਰਦਾਨਾ ਕਬੀਰ ਭਗਤ ਥੀਂ ਆਦਿ ਲੈ ਬਹੁਤ ਮਹਾਤਮਾਂ ਅੱਗੇ ਹੋਏ ਹੈਨ ਪਰ ਇਸ ਦੇਹੀ ਕੇ ਸਾਥ ਨਿਰੰਕਾਰ ਕਾ ਦਰਸ਼ਨ ਕਿਸੇ ਨੂੰ ਨਾਹੀਂ ਹੋਇਆ ਪਰ ਹੋਰਨਾਂ ਭਗਤਾਂ ਥੀਂ ਕਬੀਰ ਸਭ ਸੇ ਵਸ਼ੇਖ ਭਇਆ ਹੈ ਅਤੇ ਮਰਦਾਨਾ ਇਕ ਕਬੀਰ ਏਥੋਂ ਤੀਕਰ ਆਇਆ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਕਿਸੇ ਹੋਰਸ ਭੀ ਇਸ ਦੇਹੀ ਵਿੱਚ ਦਰਸ਼ਨ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਕਹਾ ਮਰਦਾਨਾ ਹੋਰ ਕਿਸੇ ਨਾਹੀਂ ਕੀਤਾ ਅਤੇ ਮਰਦਾਨਾ ਅਸਾਂਨੋਂ ਹੁਣ ਕਰਤਾਰ ਲੈ ਆਇਆ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਨਿਰੰਕਾਰ ਅਤੇ ਤੁਸਾਡੇ ਵਿੱਚ ਕੋਈ ਭੇਤ ਨਾਹੀਂ ਤਾਂ ਗੁਰੂ ਜੀ ਕਹਿਆ ਮਰਦਾਨਾ ਕਰਤਾਰ ਨੂੰ ਸੱਭੋ ਪਿਆਰੇ ਇੱਕੋ ਹੀ ਜੇਹੇ ਹੈਂ ਫੇਰ ਮਰਦਾਨੇ ਕਹਿਆ ਗੁਰੂ ਜੀ ਕਬੀਰ ਭਗਤ ਜੇਹਾ ਕੋਈ ਹੋਰ ਭੀ ਹੋਯਾ ਹੈ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਇੱਕ ਜਟੇਟਾ ਹੋਸੀ ਪਰ ਅਸਾਂ ਤੋਂ ਪਿੱਛੇ ਸਉ ਬਰਸ ਤੋਂ ਬਾਦ ਹੋਸੀ ਤਾਂ ਮਰਦਾਨੇ ਕਹਿਆ ਗੁਰੂ ਜੀ ਤੁਸਾਡੇ ਨਾਲੋਂ ਵੱਧ ਹੋਸੀ ਕਿ ਤੁਸਾਡੇ ਜੇਹਾ ਹੋਸੀ ਅਤੇ ਤੁਸਾਡੀ ਆਨ ਕਿਉਂਕਰ ਹੋਸੀ ਤਾਂ ਗੁਰੂ ਜੀ ਕਹਿਆ ਅਸਾਡੀ ਆਨ ਇਸ ਵਾਸਤੇ ਨਾ ਰਖਸੀ ਕਿ ਅਸਾਨੋਂ ਗੁਰੂ ਪੂਰਾ ਮਿਲਿਆ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਕੇਹੜੇ ਥਾਂਇ ਔਰ ਕੇਹੜੇ ਮੁਲਖ ਵਿੱਚ ਹੋਵੇਗਾ ਤਾਂ ਗੁਰੂ ਜੀ ਕਹਿਆ ਮਰਦਾਨਾ ਵਟਾਲੇ ਦੇ ਪਰਗਣੇ ਵਿੱਚ ਹੋਸੀ ਸੁਣ ਮਰਦਾਨਾ ਨਿਰੰਕਾਰ ਦੇ ਭਗਤ ਸਭ ਇੱਕੋ ਰੂਪ ਹੋਤੇ ਹੈਂ ਪਰ ਕਬੀਰ ਨਾਲੋਂ ਬਡਾ ਹੋਸੀ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਹੁਣ ਅੱਗੇ ਚਲੋ ਤਾਂ ਫੇਰ ਗੁਰੂ ਜੀ ਮੀਨਾ ਪਰਬਤ ਕੋ ਗਏ ਸ੍ਰੀ ਗੁਰੂ ਜੀ ਤੇ ਮਰਦਾਨਾ ਏਹੋ ਬਾਤਾਂ ਕਰਤੇ ਆਗੇ ਚਲੇ ॥

## ਸਾਖੀ ਹੋਰ ਚਲੀ

ਸ੍ਰੀ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਮੀਨਾ ਪਰਬਤ ਪਰ ਜਾਇ ਖੜੇ ਹੋਏ ਤਾਂ ਫੇਰ ਮਰਦਾਨੇ ਕਹਿਆ ਜੀ ਅਸੀ ਕਿੱਥੇ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਹੁਨ ਮੀਨਾ ਪਰਬਤ ਤੇ ਆਹੇ ਤਾਂ ਮਰਦਾਨੇ ਕਹਿਆ ਜੀ ਅਸੀ ਹੁਣ ਓਥੋਂ ਕਿਤਨੇ ਜੋਜਨ

ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀ ਸੋਲਾਂ ਹਜ਼ਾਰ ਜੋਜਨ ਉਪਰ ਆਹੇ ਤਾਂ ਮਰਦਾਨੇਕਹਿਆ ਜੀ ਇਥੋਂ ਸੁਮੇਰ ਪਰਬਤ ਕਿਤਨਾਂਕ ਰਹਿੰਦਾ ਹੈ ਤਾਂ ਸ੍ਰੀ ਗੁਰੂ ਕਹਿਆ ਮਰਦਾਨਿਆਂ ਇੱਕ ਹਜ਼ਾਰ ਜੋਜਨ ਰਹਿੰਦਾਹੈ ਤਾਂ ਫੇਰ ਮਰਦਾਨੇ ਪੁੱਛਿਆ ਜੀ ਤੁਸਾਨੂੰ ਜੋ ਗੁਰੂ ਮਿਲਿਆ ਸੀ ਸੋ ਉਸਦਾ ਨਾਉ ਕਿਆਹੈਤਾਂਗੁਰੂ ਨਾਨਕਜੀ ਕਹਿਆ ਮਰਦਾਨਾ ਉਸਦਾ ਨਾਉਂ ਬਾਬਾ ਜ਼ਿੰਦਾ ਆਖਦੇ ਹੈਨ ਜਿੱਥੋਂ ਤੋੜੀ ਜਲ ਅਰ ਪੌਣ ਹੈ ਸਭ ਉਸਦੇਹੁਕਮ ਵਿੱਚ ਚਲਦੇ ਹੈਨ ਅਤੇ ਅਗਨ੍ਯਿਅਰ ਮਿੱਟੀ ਏਹ ਭੀ ਉਸਦੇ ਆਖੇ ਵਿੱਚ ਹੈਨ ਜਿਸ ਤਾਈਂ ਬਾਬਾ ਜ਼ਿੰਦਾ ਮਿਲੇਗਾ ਉਸ ਤਾਈਂ ਬਾਬਾ ਆਖਣਾ ਚਾਹੀਏ ਹੋਰਸ ਤਾਈਂ ਬਾਬਾ ਨਹੀਂ ਆਖਣਾ ਤਾਂ ਮਰਦਾਨੇ ਆਖਿਆ ਗੁਰੂ ਜੀ ਅਸੀ ਭੀ ਤਾਂ ਤੁਸਾਡੇ ਨਾਲ ਹੀ ਫਿਰਦੇਆਹੇ ਤੁਸਾ ਨੂੰ ਕਦ ਮਿਲਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਜੇਤੂ ਅਸਾਂ ਥੀਂ ਨਹੀਂ ਆਯਾ ਸੈਂ ਜਦ ਅਸੀ ਮਿਲਣ ਗਏ ਸੇ ਤਾਂ ਮਰਦਾਨੇ ਕਹਿਆਂ ਜੀ ਕਦ ਗਏ ਸੇ ਤਾਂ ਗੁਰੂ ਜੀ ਕਹਿਆ ਜਦ ਸੁਲਤਾਨਪੁਰ ਵਿਚ ਟੁਬਕੀਲਾਈ ਸੀ ਤਬ ਮਰਦਾਨਾ ਅਸੀ ਤ੍ਰੈ ਦਿਨ ਓਸੇ ਪਾਸ ਰਹੇ ਸੇ ਮਰਦਾਨਾ ਭਾਈ ਬਾਲਾ ਜਾਣਦਾ ਹੈ ਮਰਦਾਨਾ ਓਹ ਐਸਾ ਗੁਰੂ ਹੈ ਜੋ ਜਿਸਕੀ ਸੱਤਾ ਸੰਪੂਰਨ ਜਗਤ ਨੂੰ ਆਸਰਾਦੇਰਹੀ ਹੈਅਤੇ ਮਰਦਾਨਾ ਜ਼ਿੰਦਾ ਉਸ ਨੂੰ ਕਹਿੰਦੇ ਹੈਨ ਜੋ ਕਾਲ ਦੇ ਵੱਸ ਨਾ ਆਵੇ ਹੋਰਥੋਂ ਕਾਲ ਉਸਦੇ ਵੱਸ ਹੋਸੀ ਤਾਂ ਮਰਦਾਨੇ ਕਹਿਆ ਜੀ ਉਸਦਾ ਰੰਗ ਕਿਹਾ ਹੈ ਅਤੇ ਉਸਦਾ ਆਸਣ ਕਿੱਥੇਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਉਸਦਾ ਰੰਗ ਲਾਲ ਹੈ ਪਰ ਉਸ ਲਾਲੀ ਨਾਲ ਕੋਈ ਲਾਲੀ ਮਿਲਦੀ ਨਾਹੀਂ ਅਤੇ ਉਸਦੇ ਰੋਮ ਸੁਵਰਨ ਦੇ ਰੰਗ ਹੈਨ ਪਰ ਉਨਾਂ ਦੇ ਨਾਲ ਸੋਨਾ ਭੀ ਦੱਖ ਨਾਹੀਂ ਦੇਂਦਾ ਤੇ ਰਸਨਾ ਥੀਂ ਬੋਲਦਾ ਭੀ ਨਾਹੀਂ ਅਤੇ ਰੋਮ ਰੋਮ ਥੀਂ ਮਰਦਾਨਾ ਏਹੋ ਸ਼ਬਦ ਹੋਰਿਹਾਹੈ ਗਹਿਰ ਗੰਭੀਰ ਗਹਿਰ ਗੰਭੀਰ ਤਾਂ ਮਰਦਾਨੇ ਕਹਿਆ ਧੰਨ ਹੋ ਗੁਰੂ ਜੀ ਤੁਸਾਂ ਬਿਨਾਂ ਏਹ ਨਿਸ਼ਾ ਅਸਾਡੀ ਕਉਨ ਕਰੇ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਸੁਮੇਰ ਉੱਪਰ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਅਜੇ ਤਾਂ ਸਿੱਧ ਮੰਡਲੀ ਵਿਚ ਵਿਚਾਰ ਹੋ ਰਹੀ ਹੈ ਕਾਈ ਸਾਇਤ ਚੁਪ ਕਰ ਰਹੁ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਤਾਂ ਸਿੱਧ ਮੰਡਲੀ ਵਿਚ ਗੋਰਖਨੇ ਆਖਿਆ ਕਿਉਂ ਰੇ ਸਿੱਧੋ ਨਾਥੋ ਜਤੀਓ ਕਿਸੇ ਕੋ ਬੋਲਣੇ ਕੀ ਸਮਰਥ ਹੈ ਤਾਂ ਸੰਘਰਨਾਥ ਕਹਿਆ ਕਿਉਂ ਜੀ ਜੇਕਰਕਹੇਤਾਂ ਮੈਂ ਜਾਤਾ ਹੋਂ ਤਾਂ ਗੋਰਖ ਨਾਥ ਕਹਿਆ ਕਿਉਂ ਸੰਘਰ ਨਾਥ ਬੋਲਣੇ ਕੀ ਸ਼ਕਤਹੈਤਾਂ ਸੰਘਰ ਨਾਥ ਕਹਿਆ ਜੀ ਨਾਨਕ ਤਪਾ ਕਿਆ ਹੈ ਤਾਂ ਗੋਰਖ ਨਾਥ ਕਹਿਆ ਜਾਹੋ ਨਾਥ ਜੀ ਤਾਂ ਸੰਘਰ ਨਾਥ ਆਉਂਦਿਆਂ ਹੀ ਬਡੇ ਤਾਉ ਨਾਲ ਕਹਿਆ ਰੇ ਮਾਈ ਮੂੰਡਿਆ ਆਦੇਸਤਾਂ ਸ੍ਰੀ ਗੁਰੂ ਜੀ ਬੋਲਿਯੋਈ ਨਾਹੀਂ ਪਰ ਹੋਠਾਂ ਵਿੱਚ ਮੁਸਕਾਏਤਾਂ ਫੇਰ ਸੰਘਰ ਨਾਥ ਕਹਿਆ ਰੇ ਮਾਈ ਮੂੰਡੇ ਬੋਲਤਾ ਕਿਉਂ ਨਾਹੀਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ॥ ਮਾਈ ਮੂੰਡਾ ਗੋਰਖ ਕਹੀਏ ਜਿਨ ਤੁਮ ਕਉ ਅਕਲ ਨ ਦੀਨੀ ॥ ਹਾਥਫਹੋਰੀ ਕੰਨੀਂ ਮੁੰਦ੍ਰਾਂ ਸੁਰਤਿ ਬੁੱਧਿ ਸਭ ਛੀਨੀ ॥ ਮੂੰਡ ਮੁੰਡਾਇਆ ਗੋਤੂਲ ਜਾਇਆ ਭੀ

ਤੈਂ ਜੋਗ ਨ ਪਾਇਆ ॥ ਕਹੈ ਨਾਨਕ ਸੁਣ ਸੰਘਰ ਨਾਥਾ ਜਿਉਂ ਪਾਣੀ ਵਿਚ ਡੱਡੂ ॥ ਰੰਨ ਵਲੱਲੀ ਪੁੱਤ੍ਰ ਜਾਇਆ ਫਿਰਦਾ ਮੂਰਖ ਝੁੱਡੂ ॥ ਤਾਂ ਸੰਘਰ ਨਾਥ ਬਚਨ ਕੀਤਾ ਪਰ ਸ਼ਰਮਿੰਦੇ ਹੋਇਕੇ ॥ ਸੰਘਰ ਨਾਥ ਵਾਚ ॥ ਕਵਨ ਜੁਗਤ ਕਰ ਕਾਮ ਗਵਾਇਆ ॥ ਕਵਨ ਜੁਗਤਿ ਕਰ ਤਿਆਗੀ ਮਾਇਆ ॥ ਕਵਨ ਜੁਗਤਿ ਕਰ ਕ੍ਰੋਧ ਕਉ ਜੀਤਾ॥ ਕਵਨ ਜੁਗਤਿ ਕਰ ਭਏ ਅਤੀਤਾ ॥ ਕਵਨ ਜੁਗਤਿ ਲੋਕ ਪਰਹਰੈ ॥ਕਵਨ ਜੁਗਤਿ ਕਾਲ ਸਿਰ ਫਰੈ॥ਕਵਨ ਜੁਗਤਿ ਕਰ ਮੋਹ ਨ ਬਿਆਪੈ ॥ ਕਵਨ ਜੁਗਤਿ ਅਹੰਕਾਰ ਨ ਜਾਪੈ॥ਸੁਣ ਨਾਨਕ ਕਹੈ ਸੰਘਰ ਅਵਧੂਤਾ॥ ਦੇਹੋ ਗਿਆਨ ਤਾਂ ਹੋਹ ਸਪੂਤਾ॥ ਗੁਰੂ ਨਾਨਕ ਜੀ ਵਾਚ ॥ ਸਚਿ ਜਾਣਿਆ ਤਾਂ ਕਾਮ ਗਵਾਇਆ ॥ ਸ਼ਬਦ ਸੁਰਤਿ ਸਿਉ ਤਿਆਗੀ ਮਾਇਆ ॥ ਸਾਂਤਿ ਆਈ ਤਾਂ ਕਰੋਧ ਕਉ ਜੀਤਾ ॥ ਤ੍ਰੈ ਗੁਣ ਮੇਟੇ ਭਏ ਅਤੀਤਾ ॥ ਸਤ ਸੰਗਤਿ ਮਿਲ ਲੋਭ ਪਰਹਰੈ ॥ ਸਿਮਰਨ ਕਰਾ ਕਾਲ ਸਿਰ ਫਰੈ ॥ ਏਕੋ ਜਾਨਿਆ ਮੋਹ ਨਾ ਬਿਆਪੈ ॥ ਸੁਣ ਸੰਘਰ ਕਹੈ ਨਾਨਕ ਅਵਧੂਤਾ॥ ਤੂੰ ਤਾਂ ਦੇਖਿਆ ਪੀਹਣਹਾਰੀ ਕਾ ਪੂਤਾ ॥ ੩ ॥ ਸੰਘਰ ਨਾਥ ॥ ਕਵਨ ਜੁਗਤਿ ਠਹਿਰੇ ਸੰਸਾਰਾ ॥ ਕਵਨ ਜੁਗਤਿ ਪਹੁਚੇ ਦਰਬਾਰਾ ॥ ਕਵਨ ਜੁਗਤ ਕਰ ਨਾਨਕ ਪਾਇਓ ॥ ਕਵਨ ਜੁਗਤਿ ਮਿਲੈ ਮਿਲਾਇਓ॥ਸੰਘਰ ਪੂਛੈ ਸੁਣ ਨਾਨਕ ਬੰਦੇ॥ਤੁਮ ਅੰਤਰ ਬਾਹਰ ਰੰਦਮ ਰੰਦੇ॥ ੪ ॥ ਸ੍ਰੀ ਨਾਨਕ ਜੀ ਵਾਚ ॥ ਮਾਨ ਤਿਆਗ ਠਹਿਰੇ ਸੰਸਾਰਾ ॥ ਗੁਰ ਕਿਰਪਾ ਪਹੁਚੇ ਦਰਬਾਰਾ ॥ ਹਰਿ ਕਿਰਪਾ ਦਰ ਠਾਕ ਨਾ ਪਾਇ ॥ ਤਉ ਸਤ ਸੰਗਤਿ ਗਏ ਮਿਲਾਇ ॥ ਕਹਿ ਨਾਨਕ ਸੁਣ ਸੰਘਰ ਅੰਧੇ ॥ ਅੰਤਰ ਬਾਹਰ ਰੰਦਮ ਰੰਦੇ॥ਤਾਂ ਸੰਘਰ ਨਾਥ ਭੀ ਸ਼ਰਮਿੰਦਾ ਹੋਇ ਕਰ ਰਹਿਆ ॥ ੫ ॥ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਮੈਂ ਬਡਾ ਤਮਾਸ਼ਾ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਿਹਾ ਤਮਾਸ਼ਾ ਡਿੱਠਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਪਹਾੜ ਕਈ ਰੰਗ ਦੀਆਂ ਲਹਿਰਾਂ ਦੇਤਾ ਹੈ ਨਹੀਂ ਜਾਪਦਾ ਜੋ ਮੋਤੀ ਹੈਨ ਨਹੀਂ ਜਾਣੀਦਾ ਕੇ ਹੀਰਾ ਹੈ ਕੇ ਸੋਨਾ ਹੈ ਨਹੀਂ ਜਾਪਦਾ ਕੇ ਰੁੱਪਾ ਹੈਨਾਹੀਂ ਜਾਣੀਦਾਜੋਪੰਨੇ ਹੈਨ ਜਾਂ ਲਾਲ ਹੈਨ ਇਸ ਪਹਾੜ ਦਾ ਕੁਛ ਮਲੂਮ ਨਹੀਂ ਹੁੰਦਾ ਜੋ ਕਿਆ ਅਸਚਰਜ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਏਸੇ ਵਾਸਤੇ ਇਸ ਪਰਬਤ ਦਾ ਨਾਉਂ ਮੀਨਾਆਖਦੇ ਹਨ ਜੋ ਇਸ ਪਹਾੜ ਉਪਰ ਕੁਦਰਤ ਦੀ ਮੀਨਾ ਕਾਰੀ ਹੋਈ ਹੋਈਹੈ ਤਾਂਮਰਦਾਨੇ ਆਖਿਆ ਜੀ ਹੁਣ ਤਾਂ ਸੁਮੇਰ ਉਪਰ ਚਲੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਤਾਵਲਾ ਨਾ ਹੋ ਚਲਦੇ ਆਹੇ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ॥ ਤਾਂ ਫੇਰ ਸਿੱਧ ਮੰਡਲੀ ਵਿੱਚ ਗੋਰਖਨਾਥ ਨੇ ਮੰਗਲ ਨਾਥ ਨੂੰ ਆਖਿਆ ਨਾਥ ਜੀ ਤੁਮ ਭੀ ਜਾਓ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਦੇਖਣੇ ਭੇਜਦੇ ਹੋ ਕੇ ਖੋਜਣੇ ਭੇਜਦੇ ਹੋ ਤਾਂ ਗੋਰਖ ਨੇ ਕਹਿਆ ਜੋ ਤੁਮਾਰੇ ਜੀ ਆਵੈ ਸੋ ਕਰੋ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਓਹ ਤਾਂ ਪੂਰਨ ਜੋਗੀਸ਼ਰ ਹੈ ਤਿਸਦਾ ਬੋਲਣਾ ਅੱਖਰੋਂ ਹੀ ਜਾਣਾ ਗਿਆ ਹੈ ਏਕ ਬਾਰ ਖੋਜਾ ਦੋਇ ਬਾਰ ਖੋਜਾ ਕਹੋ ਤਾਂ ਬੁਲਾਇ

ਲਿਆਵੀਏਂ ਗੇ ਤਾਂ ਗੋਰਖਨਾਥ ਕਹਿਆ ਸੁਣ ਮੰਗਲਨਾਥ ਐਸੀ ਤ੍ਰਹ ਲਿਆਵੋ ਜੋ ਸੇਵਕ ਹੋਇਕਰ ਆਵੈ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਸੇਵਕ ਉਸਕੋ ਕਰੀਦਾ ਹੈ ਜੋ ਆਪ ਦੇ ਪਾਸੋਂ ਨੀਚਾ ਹੋਵੈ ਅਤੇ ਜੋ ਆਪ ਤੇ ਊਚਾ ਹੋਇ ਸੋ ਸੇਵਕ ਕਿਉਂਕਰ ਹੋਵੈ ਜੇ ਉਸ ਆਗੈ ਨਿਉਂ ਚਲੀਐ ਅਰ ਉਸਦੇ ਅੰਤਰ ਗਿਆਨ ਉਪਜੈ ਤਾਂ ਨਿਉਂ ਖੜਾ ਹੋਵੈ ਅਰ ਜੋ ਆਪਸ ਤੇ ਊਚਾ ਹੋਵੈ ਤਾਂ ਉਸਕੀ ਖੁਸ਼ੀ ਆਵੈ ਤਾਂ ਨਿਵੈ ਨਹੀਂ ਤਾਂ ਨਾ ਨਿਵੈ ਅਤੇ ਜੇ ਕਹੋ ਤਾਂ ਮੈਂ ਜਾਤਾ ਹੂੰ ਤਾਂ ਗੋਰਖਨਾਥ ਕਹਿਆ ਮੰਗਲਨਾਥ ਤੈਂ ਅਰ ਗੋਪੀਚੰਦ ਕਿਛ ਸਮਝਿਆ ਹੈ ਅਤੇ ਘੁੱਘੂਨਾਥ ਤਾਂ ਬੋਲਤਾਈ ਨਾਹੀਂ ਔਰ ਚਰਪਟ ਤਾਂ ਸਭਨਾਂ ਕੋ ਏਕ ਜੈਸਾਈ ਹੈ ਅਰ ਅਉਰ ਸਿੱਧ ਸਭ ਖੇਸੂ ਭੇਸੂ ਹੈਨ ਅਰ ਤੁਮਾਰੀ ਖੁਸ਼ੀ ਆਵੈ ਤਾਂ ਜਾਵੋ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਜਾਤਾ ਹੂੰ ਤਾਂ ਮੰਗਲਨਾਥ ਗੁਰੂ ਨਾਨਕ ਜੀ ਪਾਸ ਆਯਾ ਪਰ ਸੇਵਕਾਂ ਦੀ ਤਰਹ ਆਇ ਕਰ ਕਹਿਆ ਆਦੇਸ ਓ ਨਾਨਕ ਤਪਾ ਜੋਗੀਸ਼ਰ ਆਦੇਸ ਭਲਾ ਕੀਆ ਜੋ ਜੋਗੀਸ਼ਰਾਂ ਤਾਈਂ ਦਰਸ਼ਨ ਦੀਆ ਹੈ ਏਹ ਬਚਨ ਮੂੰਹੋਂ ਆਖਕਰ ਸ੍ਰੀ ਗੁਰੂ ਜੀ ਕੇ ਚਰਨਾਂ ਕਉ ਹਾਥ ਲਾਉਣੇਕੋ ਦੌੜਿਆ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹੇ ਮੰਗਲਨਾਥ ਕਾ ਭਾਉ ਦੇਖਕਰ ਗੁਰੂ ਜੀ ਉਸਕੇ ਹਾਥ ਪਕੜ ਲਏ ਅਤੇ ਆਪਣੇ ਹਾਥ ਉਸਕੇ ਚਰਨਾਂ ਉਪਰ ਲਾਏ ਅਤੇ ਮੂਹੋਂ ਬਚਨ ਕੀਤਾ ਆਦੇਸ ਏਕੰਕਾਰ ਕੋ ਆਦੇਸ ਆਉ ਮੰਗਲਨਾਥ ਪੂਰਨ ਜੋਗੀਸ਼ਰ ਤਾਂ ਮੰਗਲਨਾਥ ਨੇ ਕਹਿਆ ਤਪਾ ਜੀ ਈਹਾਂ ਕਉਨ ਮਨੋਰਥ ਆਏ ਹੋ ਤਾਂ ਗੁਰੂ ਜੀ ਕਹਿਆ ਮੰਗਲਨਾਥ ਹਮ ਤੁਮਾਰੇ ਦਰਸ਼ਨ ਕਉ ਆਏ ਹਾਂ ਤਾਂ ਮੰਗਲਨਾਥ ਨੇ ਕਹਿਆ ਤਪਾ ਜੀ ਧੰਨ ਹਮਾਰੇ ਭਾਗ ਹੈਂ ਜੋ ਆਪ ਹਮਕਉ ਦਰਸ਼ਨ ਦੀਆ ਹੈ ਅਰ ਚਲੋ ਸਿੱਧ ਮੰਡਲੀ ਕਾ ਦਰਸ਼ਨ ਲੇਵੋ ਅਰ ਦੇਵੋ ਤਾਂ ਗੁਰੂ ਜੀ ਕਹਾ ਮੰਗਲਨਾਥ ਤੁਮ ਚਲੋ ਹਮ ਸਹਿਜ ਸੇ ਆਉਤੇ ਹੈਂ ਤਾਂ ਮੰਗਲਨਾਥ ਕਹਾ ਭਲਾ ਤਪਾ ਜੀ ਜਿਵੇਂ ਆਪਦੀ ਰਜ਼ਾਇ ਪਰ ਕਹੋ ਤਾਂ ਈਹਾਂ ਭੁਗਤਿ ਲੇ ਆਊਂ ਤਾਂ ਗੁਰੂ ਜੀ ਕਹਿਆ ਸੁਣ ਮੰਗਲਨਾਥ॥ ਹਮ ਕਉ ਭੁਗਤਿ ਤੁਮਾਰਾ ਭਾਉ॥ ਸੁਪ੍ਰਸੰਨ ਕੀਆ ਤਬ ਆਤਮਰਾਉ॥ ਸ਼ਾਂਤ ਭਈ ਜਬ ਦਰਸ਼ਨ ਪਾਯਾ॥ ਦੇਖਤ ਹੀ ਆਤਮਾ ਆਘਾਯਾ॥ ਸੁਣ ਮੰਗਲਨਾਥ ਇੱਕ ਬਾਤ ਹਮਾਰੀ॥ ਹਮਰਾ ਤੁਮਰਾ ਏਕ ਅਧਾਰੀ॥ ਤਾਂ ਮੰਗਲਨਾਥ ਸ੍ਰੀ ਗੁਰੂ ਜੀ ਕੋ ਖ਼ੁਸ਼ੀ ਕਰਕੇ ਗਿਆ ਤਾਂ ਮਰਦਾਨੇ ਕਹਿਆ ਗੁਰੂ ਜੀ ਏਹ ਤਾਂ ਕੋਈ ਅਜਬ ਜੋਗੀਸ਼ਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸੱਭੋ ਭੇਖ ਇੱਕੋ ਜੇਹੇ ਨਹੀਂ ਹੁੰਦੇ ਅਤੇ ਪੂਰਨ ਪੁਰਖ ਕਿਤੇ ਕੋਟਾਂ ਮੱਧੇ ਕੋਈ ਹੋਂਦਾ ਹੈ ਅਤੇ ਭੇਖੀ ਬਹੁਤ ਹੋਤੇ ਹੈਨ ਜੇ ਸੱਭੇ ਪੂਰਨ ਹੋਜਾਵਨ ਤਾਂ ਸਭ ਸ੍ਰਿਸ਼ਟਿ ਉਧਰ ਜਾਵੇ ਪਰ ਕੋਈ ਇੱਕ ਅੱਧ ਹੁੰਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅੱਗੇ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਾ ਇੱਕ ਸੰਭੂਨਾਥ ਹੈ ਓਹ ਭੀ ਆਪਣੇ ਆਪ ਕੋ ਬਹੁਤ ਬਹੁਤ ਛਿਕਦਾ ਹੈ ਜਦ ਓਹ ਫਿਰ ਜਾਵੇਗਾ ਤਾਂ ਅੱਗੇ ਚਲੀਏਂਗੇ ਤਾਂ ਮਰਦਾਨੇ ਆਖਿਆ ਜੀ ਓਹ ਮੰਗਲਨਾਥ ਨਾਲੋਂ ਵੱਧ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਮੰਗਲਨਾਥ ਸਿੱਧਾਂ ਵਿੱਚੋਂ ਨਾਹੀਂ

ਅਤੇ ਭੇਖ ਸਿੱਧਾਂ ਦਾ ਹੈ ਪਰ ਸਤ ਗੁਰ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਜੇ ਸਤ ਗੁਰ ਹੈ ਤਾਂ ਗੋਰਖ ਦਾ ਸਿੱਖ ਕਿਉਂ ਹੋਇਆ ਹੈ ਅਤੇ ਜੋਗੀ ਦਾ ਭੇਖ ਕਿਉਂ ਲੀਤਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਸਨੂੰ ਗੋਰਖ ਹੀ ਮਿਲਿਆ ਹੈਸੀ ਪਰ ਜਿਸਨੂੰ ਆਪਨੀ ਵਲ ਕਰਤਾਰ ਛਿਕ ਲਏ ਤਾਂ ਕਿਸੇ ਦੀ ਕਿਆ ਮਜਾਲ ਹੈ ਜੋ ਉਸਨੂੰ ਮਨਾਂ ਕਰ ਸਕੇ ਕਿਉਂ ਓਹ ਆਪ ਭਾਣੇ ਦਾ ਖ਼ਸਮ ਆਹਾ ਤਾਂ ਮਰਦਾਨੇ ਨੇ ਕਹਿਆ ਜੀ ਏਹ ਦ੍ਰਿਸ਼ਟਿ ਕਰਤਾਰ ਨੇ ਤੁਧੇ ਨੂੰ ਬਖ਼ਸ਼ੀ ਆਹੀ ਤਿਚਰਾਂ ਨੋਂ ਸ਼ੰਭੂਨਾਥ ਜੋਗੀ ਆਯਾ ਪਰ ਕਿਸ ਤਰਹ ਆਯਾ ਜੋ ਇੱਕ ਮੁੰਦ੍ਰਾ ਤੇ ਇੱਕ ਫਰੂਆ ਤੇ ਇੱਕ ਬੈਰਾਗਣ ਏਹ ਤਿੰਨੇ ਲੀਤੇ ਆਹੇ ਆਖਿਓਸੁ ਆਦੇਸ ਓ ਨਾਨਕ ਬਾਲੇ ਆਦੇਸ॥ ਸ਼ੰਭੂਨਾਥ ਵਾਚ ॥ ਮੁੰਦ੍ਰਾ ਪਹਿਰੋ ਫਰੂਆ ਲੇਹੋ ਹਾਥ ਮਾਹਿ ਬੈਰਾਗੀ ॥ ਗੋਰਖਨਾਥ ਕੇ ਚੇਲੇ ਹੋਵੋ ਬਿਘਨ ਨ ਕੋਈ ਲਾਗੀ॥ ਸ਼ੰਭੂ ਕਹੈ ਸੁਣ ਨਾਨਕ ਬਾਲੇ॥ਦਰਸ਼ਨ ਦੇਖੇ ਤਾਂ ਖੁਲ੍ਹੈਂ ਤਾਲੇ ॥ ੧ ॥ ਰਹਾਉ ॥ ਕਾਇਆ ਅਸਥਿਰ ਧਰਨਿ ਨਾ ਪੜਤੀ ਜਬਲਗ ਧਰਨ ਅਕਾਸਾ॥ ਸੋਲਾਂ ਕਲਾ ਸੰਪੂਰਨ ਹੋਵਹਿ ਉਲਟ ਕਮਲ ਪਰਕਾਸਾ ॥ ਸੁੰਨ ਸ਼ਹਿਰ ਕਾ ਮਾਰਗ ਪਾਵਹੁ ਅਚਰਜ ਰੂਪ ਦਿਖਾਈਐ॥ ਸਤ ਸੰਤੋਖ ਮਹਿ ਰਹੋ ਆਗਮ ਨਉ ਸਿਧਿ ਪਾਈਐ॥ ੩ ॥ ਸ਼ੰਭੂਨਾਥ ਕਹੇ ਸੁਣ ਨਾਨਕ ਤੇਰਾ ਜਨਮ ਸਕਾਰਥ॥ ਜੋ ਤੁਮ ਗੁਰ ਗੋਰਖ ਕਉ ਥਾਪੋ ਤਾਂ ਪਾਵਹੁ ਪਰਮ ਪਦਾਰਥ॥ ੪ ॥ ਸ੍ਰੀ ਗੁਰੂ ਨਾਨਕ ਦੇਵ ਜੀ ਵਾਚ

ਮੁੰਦ੍ਰਾਂ ਹਮਰੀ ਮਤਾ ਮਸੂਰਤ ਸੋ ਹਮ ਮਨਹੁ ਬਿਸਾਰੀ॥ਫਰੂਆ ਹਾਥ ਨਾ ਲੇਵੋਂ ਕਬਹੂੰ ਨਾਉਂ ਪਰੇ ਭੇਖਾਰੀ॥ ੧। ਬਿਘਨ ਹਮਾਰੇ ਸਗਲੇ ਭਾਗੇ ਹਿਰਦੇ ਸੱਚ ਚਿਤਾਰੀ॥ਸੁਣਹੁ ਸ਼ੰਭੂ ਨਾਥਾ ਜੋਗੀ ॥ਏਕ ਨਿਰੰਜਨ ਪਾਇਆ ਫਿਰਤੇ ਸਦਾ ਅਰੋਗੀ॥ ੧॥ ਰਹਾਉ ॥ ਕਾਯਾਂ ਮੇਰੀ ਜੁਗ ਜੁਗ ਅਸਥਿਰ ਸਚ ਮੰਡਲ ਮੇਂ ਵਾਸਾ॥ਹਮਰੀ ਕਾਯਾਂ ਕਬੇ ਨ ਪੜਤੀ ਬਿਨਸੇ ਧਰਨ ਅਕਾਸਾ॥੨॥ ਸੁੰਨ ਸ਼ਹਿਰ ਮੇਂ ਅਸਥਿਰ ਕੀਆ ਅਸਚਰਜ ਰੂਪ ਹਮਾਰਾ॥ ਸਤ ਸੰਤੋਖ ਹਮਾਰੀ ਕੀਨੀ ਨਉ ਨਿਧ ਖੜੀ ਦੁਆਰਾ॥ ੩ ॥ ਕਹੈ ਨਾਨਕ ਸੁਣ ਸ਼ੰਭੂ ਨਾਥਾ ਪੂਰਨ ਗੁਰੂ ਹਮਾਰਾ॥ ਗੋਰਖ ਜੈਸੇ ਚੇਲੇ ਕੇਤੇ ਮਾਂਗੇ ਖੜੇ ਦੁਆਰਾ॥ ੪ ॥ ੨ ॥ ਸ਼ੰਭੂਨਾਥ ਵਾਚ ॥ ਗੋਰਖ ਤੁਮਰੀ ਦ੍ਰਿਸ਼ਟ ਨ ਆਵੈ ਤੂੰ ਤੋ ਬਡੋ ਹੰਕਾਰੀ॥ ਕਉਨ ਬੂੰਦ ਤੇ ਉਪਜਿਆ ਨਾਨਕ ਕਉਨ ਕਹੈ ਮੈਹਤਾਰੀ॥ ੧॥ ਕਉਨ ਭੂਤ ਲਗਾ ਹੈ ਤੁਝ ਕਉ ਤੂ ਤਾਂ ਔਰਾ ਬੌਰਾ॥ ਸੁਧ ਬੁਧ ਤੁਮਰੀ ਸਭ ਬਉਰਾਨੀ ਮੁਖ ਤੇ ਬੋਲੇ ਕਉਰਾ ॥ ੧॥ ਰਹਾਉ ॥ ਸਿਧ ਸਾਧ ਕਉ ਮਾਨੈ ਨਾਹੀਂ ਨਾਥ ਜਤੀ ਸਭ ਨਿੰਦੇ ॥ ਤੁਮ ਕਹੁ ਕਉਨ ਬਡਾਈ ਪਾਈ ਉਪਜੈ ਮਾਟੀ ਗੰਦੇ ॥ ਸਿੱਧ ਪੀਰ ਸਭ ਉਸਕੇ ਕੀਏ ਆਪੇ ਬਣਤ ਬਣਾਈ॥ ਉਸ ਕਉ ਨਿੰਦਹਿ ਕਵਨ ਤੂ ਕਹੀਐ ਕਿਆ ਤੈਂ ਰਿਧ ਸਿਧ ਪਾਈ॥ ੩ ॥ ਸ਼ੰਭੂਨਾਥ ਕਹੈ ਸੁਣ ਨਾਨਕ ਤੁਮ ਕੋ ਗੁਰੂ ਨ ਮਿਲਿਆ॥ ਆਵਤ ਜਾਵਤ ਭਰਮੇ ਥਾਕਾ ਗਰਭੇ ਜੂਨੀ ਗਲਿਆ॥ ੪ ॥ ੩ ਗੁਰੂ ਨਾਨਕ ਜੀ ਵਾਚ ॥ ਗੋਰਖ ਕਉ ਹਮ ਬੰਦਾ ਜਾਣੈ ਨਰਦ ਹਮਾਰੀ ਪੂਰੀ॥ ਮਹਾਂਦੇਵ ਕੀ ਬਿੰਦ ਤੇ ਉਪਜਿਆ ਬੈਠਾ ਹੋਇ ਹਜੂਰੀ ॥ ੧॥ ਰਹਾਉ

।ਦੇਵ ਮੁਨੀਸ਼ਰ ਤਪੇਰਿਖੀਸ਼ਰ ਸਭ ਉਸ ਹੀ ਕੇ ਬੰਦੇ॥ਏਕ ਮਾਟੀ ਜੋਤ ਸਭ ਏਕਾ ਨਿਰਮਲ ਕਹੁ ਭਾਵੇਂ ਗੰਦੇ॥ ੨ ॥ ਸਾਧ ਪੀਰ ਸਭ ਭਾਈਹਮਰੇ ਜੋ ਪ੍ਰਭ ਸਿਉਂ ਮਨ ਮਾਨੇ॥ ਸਿੱਧ ਜਤੀ ਸਭ ਬਉਰੇ ਦੇਖੋ ਉਨ ਕਉ ਕਦੀ ਨ ਜਾਨੇ॥ ਕਹਿ ਨਾਨਕ ਸੁਣ ਸ਼ੰਭੂਨਾਥਾ ਹਮ ਗੁਰ ਪੂਰਾ ਮਿਲਿਆ॥ਤੂ ਜੋ ਨਿੰਦ ਹਮਾਰੀ ਕਰਤਾ ਝੰਗਰ ਸਾਥੇ ਤੂ ਭੀ ਗਲਿਆ॥ ੪ ॥ ਭਾਈ ਬਾਲਾ ਕਹੈ ਗੁਰੂ ਜੀ ਸ਼ੰਭੂ ਭੀ ਖਪ ਕਰ ਗਿਆ ਤਾਂ ਗੋਰਖਨਾਥ ਪੁੱਛਿਆ ਕਿਉਂ ਸ਼ੰਭੂਨਾਥ ਕਿਆ ਬਕਨ ਹੋਯਾ ਅਰ ਕਿਆ ਬਚਨ ਸੁਨਿਆ ਅਰ ਕਜ਼ਾ ਬਚਨ ਕੀਤਾ ਤਾਂ ਸ਼ੰਭੂਨਾਥ ਕਹਿਆ ਗੁਰੂ ਜੀ ਓਹ ਤਾਂ ਔਰੀਆਂ ਬੌਰੀਆਂ ਬਾਤਾਂ ਕਰਦਾ ਹੈ ਤਾਂ ਗੋਰਖਨਾਥ ਕਹਿਆ ਕਿਉਂ ਮੰਗਲਨਾਥ ਜੀ ਸ਼ੰਭੂਨਾਥ ਕਿਆ ਕਹਿਤਾ ਹੈ ਤਾਂ ਮੰਗਲਨਾਥ ਨੇ ਕਹਿਆ ਗੁਰੂ ਜੀ ਅਪਣੇ ਬਿਰਦ ਕੀ ਤੇ ਹਾਨ ਕਹੀਂ ਨਹੀਂ ਜਾਤੀ ਪਰ ਸੱਚੇ ਕਉ ਝੂਠਾ ਕਹਿਤਾ ਹੈ ਤਾਂ ਪਤੱਗੀ ਹੋ ਜਾਤਾ ਹੈ ਤਾਂ ਸ਼ੰਭੂ ਨਾਥ ਕਹਿਆ ਗੁਰੂ ਜੀ ਮੰਗਲਨਾਥ ਕੁਛ ਉਸਕਾ ਅੰਗ ਰਖਤਾ ਹੈ ਤਾਂ ਮੰਗਲਨਾਥ ਨੇ ਕਹਿਆ ਸ਼ੰਭੂਨਾਥ ਜੀ ਤੇਰੇ ਕਹੇ ਨਾਨਕ ਤਪਾ ਕੁਛ ਕਮੀ ਨਹੀਂ ਹੋਵੇਗਾ ਏਹਬਾਤਾਂ ਜੋਗ ਕੀਆਂ ਨਹੀਂ ਜੋ ਭਲੇ ਕਉ ਬੁਰਾ ਨਹੀਂ ਕਹਿਆ ਜਾਤਾ ਤਾਂ ਮੰਗਲਨਾਥ ਕਹਿਆ ਸ਼ੰਭੂਨਾਥ ਗੁਰੂ ਗੋਰਖ ਪਾਸੋਂ ਪੁੱਛਦੇਖ ਤਾਂ ਸ਼ੰਭੂਨਾਥ ਕਹਿਆ ਮੰਗਲਨਾਥ ਜੀ ਤੁਸੀ ਭੀ ਉਸੇ ਦੇ ਚੇਲੇ ਜਾਇ ਬਨੋ ਤਾਂ ਮੰਗਲਨਾਥ ਨੇ ਕਹਿਆ ਸੁਣ ਸ਼ੰਭੂਨਾਥ ਏਕ ਬੇਰ ਛਡਕੇ ਦਸ ਬੇਰੀ ਕਹੋ ਤੌ ਐਸੀ ਬਾਤਕਾ ਕੋਈ ਦੋਸ਼ ਨਾਹੀਂ ਸਾਧੋਂ ਕੇ ਆਗੇ ਸਾਧ ਹੀ ਨਿਵੇਂਗੇ ਅਰ ਹੰਕਾਰੀ ਜੋ ਹੈਂ ਸੋ ਸਾਧ ਆਗੇ ਨਹੀਂ ਨਿਵਤਾ ਸ਼ੰਭੂਨਾਥ ਜੀ ਏਨੀਂ ਬਾਤੀਂ ਜੋਗ ਨਹੀਂ ਪਾਈਤਾ ਗੁਰੂ ਗੋਰਖਜੀਕੋ ਪੂਛੋ ਤਾਂ ਸ਼ੰਭੂਨਾਥ ਸ਼ਰਮਿੰਦਾ ਹੋਇਕੇ ਗੁਰ ਗੋਰਖ ਜੀ ਪਾਸੋਂ ਲਗਾ ਪੁੱਛਨ ਕਿਉਂਜੀ ਮੰਗਲ ਨਾਥ ਕਿਆ ਕਹਿਤਾ ਹੈ ਤਾਂ ਗੋਰਖ ਮੋਨੀ ਹੋਇ ਰਹਿਆ ਤਾਂ ਗੋਪੀਚੰਦ ਕਹਿਆ ਅਰੇ ਸਿੱਧੋ ਨਾਥੋ ਜਤੀਓ ਤੁਮ ਅਪਨੇ ਘਰ ਮੇਂ ਕਿਆ ਝਗੜਾ ਮੇਲਿਆ ਹੈ ਵੁਹ ਜੈਸਾ ਹੈ ਤੈਸਾ ਹੀ ਹੈਕਿਛੁ ਉਸ ਸੋਂ ਸ਼ਰੀਕਤ ਤੋ ਨਾਹੀਂ ਕਿ ਤੁਮ ਹੀ ਹੋ ਅਉਰ ਕੋਈ ਨਾਹੀਂ ਔਰ ਭੀ ਸਭ ਨਿਰੰਜਨ ਕੇ ਕੀਏ ਹੂਏ ਹੈਂ ਅਰ ਫ਼ਕੀਰ ਅਤੀਤ ਕੋ ਚਾਹੀਦਾ ਹੈ ਕਿ ਆਪਸਤੇ ਸਭਕੋ ਭਲਾ ਜਾਨੇ ਭਲਿਆਂ ਸਾਧਾਂ ਕੇ ਏਹ ਲੱਛਣ ਹੈਨ ਇਉਂ ਨਾ ਕਹੀਐ ਜੋ ਹਮ ਗਿਆਨੀ ਧਿਆਨੀਹੈਂ ਅਤੇ ਔਰ ਕੋਈ ਨਾਹੀਂ ਤਾਂ ਸ਼ੰਭੂਨਾਥ ਜਲ ਬਲ ਗਿਆ ਅਤੇ ਗੋਰਖਨਾਥ ਮੋਨੀ ਹੋਇ ਰਹਿਆ ਤਾਂ ਮੰਗਲਨਾਥ ਨੇ ਕਹਿਆ ਸੁਣੋ ਗੋਪੀਨਾਥ ਜੀ ਤੁਮ ਮਨ ਕੁਛ ਕਹੋ ਤਾਂ ਗੋਪੀਚੰਦ ਕਹਿਆ ਮੰਗਲਨਾਥ ਜੀ ਤੁਮ ਜੋ ਬਚਨ ਕਰਤੇ ਹੋ ਸੋ ਸਤ ਕਹਿਤੇ ਹੋ ਪਰ ਅਤੀਤ ਫ਼ਕੀਰ ਕੋ ਕਿਸੀ ਕੀ ਨਿੰਦਾ ਕਰਨੀ ਭਲੀ ਨਾਹੀਂ ਜੇ ਚਰਚਾ ਕਰੀਐ ਤਾਂ ਸਹਿਜ ਕੇ ਘਰ ਕਰੀਐ ਭਲਿਆਂ ਸਾਧਾਂ ਕੇ ਏਹ ਲੱਛਣ ਹੈਨ ਗਿਆਨੀ ਧਿਆਨੀ ਗੁਰੂ ਹੈ ਇੱਕੋ ਗੁਰ ਭਾਈ ਹੈਨ ਸੋ ਫ਼ਕੀਰਾਂ ਦਾ ਬਿਰਦ ਸਭ ਇੱਕੋ ਹੈ ਭਿੰਨ ਭੇਦ ਕਛੁ ਨਾਹੀਂ ਤਾਂ ਮੰਗਲਨਾਥ ਕਹਿਆ ਗੋਪੀਚੰਦ ਜੀ ਤੁਮ ਪੂਰਨ ਬਚਨ ਕਰਤੇ ਹੋ ਗੁਰੂ ਉਪਦੇਸ਼ ਚਾਹੀਦੇ ਤੋ ਐਸਾ ਹੀ ਚਾਹੀਏ ਪਰ ਜਿਸਨੋਂ ਕਿਰਪਾਲ ਕਿਰਪਾ ਕਰੇ ਉਸਦੇ

ਹੀ ਲੱਛਨ ਹੈਨ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਤਾਂ ਚਲੋ ਸੁਮੇਰ ਉੱਪਰ ਤਾਂ ਗੁਰੂ ਨਾਨਕ ਜੀ ਕਹਿਆ ਚਲ ਮਰਦਾਨਾ ਤਾਂ ਗੁਰੂ ਨਾਨਕ ਜੀ ਮੀਨਾ ਪਰਬਤ ਉੱਤੋਂ ਚਲੇ ਅਤੇ ਸੁਮੇਰ ਪਰਬਤ ਉੱਪਰ ਜਾਇ ਖੜੇ ਹੋਏ ॥

## ਆਗੇ ਸਾਖੀ ਸੁਮੇਰ ਪਰਬਤ ਦੀ ਚਲੀ

ਆਗੇ ਸਿੱਧ ਮੰਡਲੀ ਬੈਠੀ ਹੈ ਆਪਸਵਿਚ ਗਿਆਨ ਧਿਆਨ ਕਰ ਰਹੇ ਹੈਨ ਗੋਰਖ ਸਮੇਤ ਨਉ ਨਾਥ ਚਉਰਾਸੀ ਸਿੱਧ ਛਿਅ ਜਤੀ ਬੈਠੇ ਹੈਂ ਚਰਚਾ ਹੋ ਰਹੀ ਹੈ ਸੀ ਤਾਂ ਗੁਰੂ ਜੀ ਅਸਾਂ ਭੀ ਜਾਇ ਦਿਖਾਈ ਦਿੱਤੀ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਹੀ ਆਹੇ ਤਾਂ ਗੁਰੂ ਨਾਨਕ ਜੀ ਜਾਇਕਰ ਕਹਿਆ ਆਦੇਸ ਓ ਸਿੱਧੋ ਨਾਥੋ ਜਤੀਓ ਤਪੀਓ ਆਦੇਸ ਤਾਂ ਗੋਰਖਨਾਥ ਨੇ ਕਹਿਆ ਅਦੇਸ ਆਦਿਪੁਰਖ ਕਉ ਆਦੇਸ ਤਾਂ ਗੋਰਖਨਾਥ ਨੇ ਬਾਬੇ ਜੀ ਸੇ ਕਹਾ ਆਉ ਤਪਾ ਬੈਠੀਏ ਤਾਂ ਸਿੱਧਾਂ ਕਹਿਆ ਭਲਾ ਹੂਆ ਨਾਨਕ ਤਪਾ ਦਰਸ਼ਨ ਦੀਆ ਕ੍ਰਿਤਾਰਥ ਕੀਆ ਤਾਂ ਫੇਰ ਸ੍ਰੀ ਬਾਬੇ ਜੀ ਕੀ ਅਤੇ ਗੋਰਖਨਾਥ ਕੀ ਗਿਆਨ ਚਰਚਾ ਹੋਈ ਤਾਂ ਸਿੱਧਾਂ ਨੇ ਕਹਿਆ ਤਪਾ ਜੀ ਤੁਮ ਜੋਗੀਆਂ ਕਾ ਭੇਖ ਲੇਵੋ ਦਰਸ਼ਨ ਪਹਿਰੋ ਅਤੇ ਗੁਰੂ ਧਾਰੋ ਤਾਂ ਸ੍ਰੀ ਗੁਰੂ ਜੀ ਬੋਲੇ ਸਿੱਧੋ ਹਮਨੇ ਗੁਰੂ ਧਾਰਨ ਕੀਆ ਹੈ ਤਾਂ ਸਿੱਧਾਂ ਕਹਾ ਅਰੇ ਬਾਲੇ ਤੁਮਰਾ ਗੁਰੂ ਕਉਨ ਹੈ ਤਾਂ ਗੁਰੂ ਜੀ ਨੇ ਕਹਾ ਹੇ ਸਿੱਧੋ ਹਮਾਰਾ ਗੁਰੂ ਸੱਤ ਹੈ ਤਾਂ ਸਿੱਧਾਂ ਕਹਾ ਓਹ ਕੌਣ ਸੀ ਸਤ ਹੈ ਸ੍ਰੀ ਮੁਖ ਵਾਕ ॥ ਆਦਿ ਸੱਚ ਜੁਗਾਦਿ ਸਚ ਹੈ ਭੀ ਸੱਚ ਨਾਨਕ ਹੋਸੀ ਭੀ ਸਚ ॥ ਹੇ ਸੰਤੋ ਵੁਹ ਕਰਤਾਰ ਤੀਨੋਂ ਕਾਲ ਮੇਂ ਸੱਤ ਹੈ ਔਰ ਸਿਫ਼ਤੀ ਕਾ ਭੰਡਾਰ ਹੈ ਤਾਂ ਗੋਰਖਨਾਥ ਜੀ ਬੋਲੇ ਹੇ ਨਾਨਕ ਤਪਾ ਜੀਉ ਭੀ ਤੋ ਸਤ ਹੈ ਤਾਂ ਗੁਰੂ ਜੀ ਕਹਿਆ ਵੁਹ ਕੈਸੇ ਸੱਤ ਹੈ ਜੋ ਜਨਮਤੇ ਅਰ ਮਰਤੇ ਹੈਂ ਕਾਮ ਕ੍ਰੋਧ ਥੀਂ ਲੇਕਰ ਖੋਟੀ ਬਾਸ਼ਨਾ ਸੇ ਦੁਖ ਪਾਵਤੇ ਹੈਂ ਔਰ ਜੂਨੀਓਂ ਮੇਂ ਭ੍ਰਮਤੇ ਹੈਂ ਵੁਹ ਜੋ ਸਤ ਕਰਤਾਰ ਹੈ ਸੋ ਚੇਤਨ ਹੈ ਅਤੇ ਸੂਖਮ ਤੇ ਸੂਖਮ ਹੈ ਆਨੰਦਮਈ ਸਮਰੱਥ ਹੈ ਤਿਸਕੇ ਊਪਰ ਮਾਇਆ ਕਾ ਬਲ ਨਹੀਂ ਹੈ ਅਤੇ ਮਾਇਆ ਤਿਸਕੇ ਚਰਨੋਂ ਕੀ ਦਾਸੀ ਹੈ ਸੰਸਾਰ ਕੋ ਭ੍ਰਮਾ ਰਹੀ ਹੈ ਹੇ ਨਾਥ ਜੀ ਜਿਨ ਕਉ ਪੂਰਾ ਸਤਿਗੁਰ ਮਿਲਿਆ ਹੈ ਤਿਸ ਕੇ ਊਪਰ ਮਾਇਆ ਕਾ ਬਲ ਨਹੀਂ ਪੈਂਦਾ ਏਹ ਬਾਤ ਸੁਣਕਰ ਗੋਰਖ ਚੁਪ ਕਰ ਗਇਆ ਤਾਂ ਗੋਰਖ ਨੇ ਕਹਾ ਅਰੇ ਸਿੱਧੋ ਨਾਥੋ ਤਪੇ ਕਉ ਅੰਮ੍ਰਿਤ ਕਾ ਪਿਆਲਾ ਭਰ ਦੇਵੋ ਤਾਂ ਝੰਗਰ ਨਾਥ ਨੇ ਮਧ ਕਾ ਪਿਆਲਾ ਭਰ ਕੇ ਗੁਰੂ ਨਾਨਕ ਜੀ ਕੇ ਆਗੇ ਆਇ ਰੱਖਿਆ ਤਾਂ ਝੰਗਰਨਾਥ ਕਹਿਆ ਨਾਨਕ ਬਾਲੇ ਇਹ ਅੰਮ੍ਰਿਤ ਦਾ ਪਿਆਲਾ ਪੀਓ ਤਾਂ ਗੁਰੂ ਜੀ ਕਹਿਆ ਝੰਗਰਨਾਥ ਇਹ ਕਾਸਕਾ ਪਿਆਲਾ ਹੈ ਤਾਂ ਝੰਗਰਨਾਥ ਕਹਿਆ ਤਪਾ ਜੀ ਇਸਕੇ ਪੀਤੇ ਲਿਵ ਲਾਗਤੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਇਹ ਕਿਉਂਕਰ ਹੋਤਾ ਹੈ ॥ ਝੰਗਰਨਾਥ ਵਾਚ ॥ ਭਾਠੀ ਸਾਜੋ ਲਾਹਣ ਮਾਂਡੋ ਕਸਿ ਕਉ ਬੀਚ ਸਮਾਵੋ ॥ ਨਿਰਮਲ ਧਾਰ ਨਲੀ ਹੋਇ ਚਲਤੀ ਤਬ ਏਹ ਅੰਮ੍ਰਿਤ ਪਾਵੋ ॥ ੧ ॥ ਸੁਣ ਹੇ ਨਾਨਕ ਬਾਲੇ ਤਬ ਤੂੰ ਜੋਗੀ ਹੋਵੈਂ ॥ ਦ੍ਰਿਸ਼ਟਿ ਖੋਲ੍ਹ ਬੰਧਨ

ਸਭ ਕਾਟੇ ਸਗਲੀ ਦੁਰਮਤਿ ਖੋਵੈਂ ॥ ੧ ॥ ਹੋਵਹੁ ਮਤਿਵਾਲੇ ਮਦ ਕੇ ਮਾਤੇ ਮਗਨ ਹੋਇ ਲਿਵ ਲਾਗੀ॥ ਸੁਰਤਿ ਬੰਧਨਾ ਚਲਤਿ ਨ ਕਬਹੂੰ ਦਰਬਾਰ ਖੜਾ ਬੈਰਾਗੀ ॥ ੨ ॥ ਐਸੀ ਸਹਿਜ ਫਿਰਤ ਮਤਵਾਰੇ ਦੁਖ ਸੁਖ ਦੋਖ ਨਿਵਾਰੇ ॥ ਜਹਾਂ ਦੇਖੈ ਤਹਾਂ ਏਕ ਸੁਆਮੀ ਹਿਰਦੈ ਅੰਦਰ ਧਾਰੇ॥ ੩ ॥ ਲਾਹਾ ਪੂੰਜੀ ਸਾਥ ਨਿਬਾਹੋ ਖਾਲੀ ਖੇਪ ਨ ਜਾਵੇ ॥ ਝੰਗਰਨਾਥ ਕਹੈ ਸੁਣ ਨਾਨਕ ਬਾਲੇ ਤਬ ਤੁਮ ਦਰਸ਼ਨ ਪਾਵੇ ॥ ੪ ॥ ੧ ॥ ਗੁਰੂ ਨਾਨਕ ਜੀ ਵਾਚ ਰਾਗ ਰਾਮਕਲੀ ਮਹਲਾ ੧ ॥ ਗਿਆਨ ਧਿਆਨ ਕੀ ਲਾਹਣ ਮਾਂਡੀ ਕਰਣੀ ਕੀ ਕਸਿ ਪਾਈ ॥ ਭਾਉ ਭਾਠੀ ਮੈ ਪ੍ਰੇਮ ਸਮਾਣਾ ਬ੍ਰਹਮ ਕੀ ਅਗਨਿ ਜਲਾਈ ॥ ਸਿੱਧੋ ਹਮ ਮਦ ਕੇ ਮਾਤੇ ਨਾਹੀਂ ॥ ਜੋ ਮਤਵਾਲੇ ਮਦ ਕੇ ਮਾਤੇ ਕਿਨ ਮਤਵਾਲਿਓਂ ਮਾਹੀਂ ॥ ੧ ॥ ਰਹਾਉ ॥ ਸੁਰਤਿ ਨਲੀ ਭਾਉ ਬਾਸਨ ਕੀਨਾ ਅੰਤਰ ਧਾਰ ਚੁਆਈ ॥ ਦਇਆ ਸੁਰਾਹੀ ਸਹਜਿ ਪਿਆਲਾ ਗੁਰਮਤਿ ਪੀਵਹੁ ਭਾਈ ॥ ੨ ॥ ਗੁਰਮੁਖਿ ਨਾਮ ਫਿਰੈ ਮਤਵਾਲੇ ਏਕ ਰੰਗ ਮਹਿ ਖੇਲੈ ॥ ਜਹਿ ਦੇਖਾ ਤਹਿ ਏਕ ਸਰੂਪੀ ਮਾਰਗ ਪਾਇਆ ਚੇਲੇ ॥ ਨਿਬਹੀ ਖੇਪ ਹਮਾਰੀ ਸਿੱਧੋ ਆਠ ਪਹਿਰ ਲਿਵ ਲਾਗੀ ॥ ਨਾਨਕ ਦਾਸ ਤਹਾਂ ਮਤਿਵਾਲਾ ਜਹਾਂ ਏਕੰਕਾਰ ਬੈਰਾਗੀ ॥ ੪ ॥ ੨ ॥ ਫੇਰ ਸਿੱਧਾਂ ਮਿਲਕਰ ਕਹਿਆ ਰਾਗ ਰਾਮਕਲੀ ਵਿੱਚ ॥ ਸ਼ਲੋਕ ॥ ਧਨਿ ਜੋਬਨ ਕੀ ਕਰੈ ਨ ਆਸਾ ॥ ਪਰ ਤ੍ਰਿਅ ਅੰਗ ਨ ਲਾਵੈ ਪਾਸਾ ॥ ਨਾਦ ਬਿੰਦ ਲੈ ਘਟ ਮਹਿ ਜਰੈ ॥ ਤਿਸਕੀ ਸੇਵਾ ਪਾਰਬਤੀ ਕਰੈ ॥ ਬੋਲੈ ਪਰਬਤ ਸੱਤ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ ॥ ਸੋ ਨਿਗ੍ਰਹੀ ਜੋ ਨਿਗ੍ਰਹਿ ਕਹੈ ॥ ਜਪ ਤਪ ਸੰਜਮ ਭਿਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰ ॥ ਸੋ ਗਿਰਹੀ ਗੰਗਾ ਕਾ ਨੀਰ ॥ ਬੋਲੇ ਈਸ਼ਰ ਸਤਿ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ॥੨॥ ਸੋ ਅਉਧੂਤੀ ਜੋ ਧੂਪੈ ਆਪਿ ॥ ਭੋਜਨ ਭਿਖਿਆ ਕਰੈ ਸੰਤਾਪਿ ॥ ਅਉਹਟਿ ਪਟਣ ਮੈਂ ਭਿਖਿਆ ਕਰੈ॥ ਸੋ ਅਵਧੂਤੀ ਸ਼ਿਵ ਪੁਰ ਚੜੈ ॥ ਬੋਲੈ ਗੋਰਖ ਸੱਤ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ॥੩॥ ਸੋ ਉਦਾਸੀ ਜੋ ਪਾਲੈ ਉਦਾਸ ॥ ਅਰਧ ਉਰਧ ਕਰੈ ਨਿਰੰਜਨ ਵਾਸ ॥ ਚੰਦ ਸੂਰਜ ਮੂਰਤਿ ਕੀ ਪਾਏ ਗੰਢਿ ॥ ਤੀਰਥ ਪਰਸੈ ਨਉਸੈ ਸਠਿ ॥ ਬੋਲੈ ਗੋਪੀਚੰਦ ਸੱਤ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ ॥ ੪ ॥ ਸੋ ਬੈਰਾਗੀ ਜੋ ਉਲਟੈ ਬ੍ਰਹਮ ॥ ਸੁੰਨ ਮੰਡਲਿ ਮਹਿ ਰੋਪੈ ਥੰਮ ॥ ਅਹਿਨਿਸ ਅੰਤਰ ਰਹੈ ਧਿਆਨ ॥ ਸੋ ਬੈਰਾਗੀ ਸੱਤ ਸਮਾਨ ॥ ਬੋਲੈ ਭਰਥਰਿ ਸੱਤਿ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ ॥ ਗੁਰੂ ਨਾਨਕ ਜੀ ਵਾਚ ॥ ਰਾਗ ਰਾਮਕਲੀ ਮਹਲਾ ੧ ॥ ਕਿਉਂ ਮਰੈ ਮੰਦਾ ਕਿਉਂ ਜੀਵੈ ਜੁਗਤਿ ॥ ਕੰਨ ਪੜਾਇਕਆ ਖਾਜੈ ਭੁਗਤਿ ॥ ਆਸਤ ਨਾਸਤ ਏਕੋ ਨਾਉ ॥ ਕਉਣ ਸੁ ਅੱਖਰ ਜਿਤ ਰਹੈ ਹਿਆਉ ॥ ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥ ਧੂਪ ਛਾਉਂ ਜੇ ਸਮ ਕਰ ਸਹੈ। ਤਾਂ ਨਾਨਕ ਆਖੇ ਗੁਰ ਕੌ ਲਹੈ ॥ ਨਿਰੰਕਾਰ ਜੇ ਰਹੈ ਸਮਾਇ ॥ ਕਾਹੇ ਭਿਖਿਆ ਮੰਗਣ ਜਾਇ ॥ ਬੋਲੈ ਨਾਨਕ ਸੱਤ ਸਰੂਪ ॥ ਪਰਮ ਤੱਤ ਮਹਿ ਰੇਖ ਨ ਰੂਪ ॥ ਫੇਰ ਚਰਪਟ ਨਾਥ ਬੋਲਿਆ ॥ ਕਾਮ ਤਿਆਗ ਲੌ

ਕ੍ਰੋਧ ਤਿਆਗ ਲੋ ਲੋਭ ਤਿਆਗ ਲੋ ਮੋਹੰ ॥ ਅਹੰਕਾਰ ਤਿਆਗ ਲੋ ਮਮਤਾ ਤਿਆਗ ਲੋ ਲੋਭ ਤਿਆਗ ਲੋ ਚਰਪਟ ਬਚਨ ਮੁਖਿ ਸੋਹੰ ॥ ੧ ॥ ਗੁਰੂ ਨਾਨਕ ਜੀ ਵਾਚ ॥ ਨਾ ਕਾਮ ਤਿਆਗ ਲੋ ਨ ਕ੍ਰੋਧੰ ਤਿਆਗ ਲੋ ਨ ਤਿਆਗ ਲੋ ਲੋ ਭੰ ਨ ਤਿਆਗ ਲੋ ਹੰਕਾਰਾ ॥ ਗੁਰ ਪ੍ਰਸਾਦਿ ਸਭ ਭੋਗ ਕਰਣੰ ਨਾਨਕ ਬਚਨ ਅਪਾਰਾ ॥ ੨ ॥ ਚਰਪਟ ਵਾਚ ॥ ਸ਼ਿਵ ਪਕੜਿ ਸ਼ਕਤਿ ਗਵਾਇ ਲੋ ਮਨਸ਼ਾ ਠਹਰਾਇ ਲੋ ਮਨਿ ਕੋ ਪਰਬੋਧ ਲੋ ॥ ਦਰਸ਼ਨ ਪਾਇ ਲੋ ਬਿਭੂਤ ਚੜ੍ਹਾਇ ਲੋ ਗੁਰ ਦਰਸ਼ਨ ਲਾਗ ਲੋ ਚਰਪਟ ਸਮਾਲ ਲੋ ਸੁਣ ਨਾਨਕ ਤਪਾ ਜੀ ਸੰਸਾਰ ਸਮੁੰਦ੍ਰੋ ਪਾਰ ਪਾਇ ਬੋ ॥ ੩ ॥ ਗੁਰੂ ਨਾਨਕ ਜੀ ਵਾਚ ॥ ਸ਼ਿਵ ਨ ਪਕੜ ਲੋ ਸ਼ਕਤਿ ਨ ਗਵਾਇ ਲੋ ਮਨ ਕੌ ਨ ਪਰਬੋਧ ਲੋ ॥ ਦਰਸ਼ਨ ਨ ਪਾਇ ਲੋ ਤਉ ਵਡਭਾਗ ਹਮ ਆਪ ਲੋ ॥ ਨਾਨਕ ਬਚਨ ਸਮਾਲ ਲੋ ਸੁਣ ਚਰਪਟ ਨਾਥ ਸੰਸਾਰ ਸਾਗਰ ਤੇ ਪਾਰ ਪਾਇਲੋ ॥ ੪ ॥ ਹਮ ਏਕੰਕਾਰ ਗੁਰੂ ਕਰਬੋ ॥ ਪੰਚ ਪਚੀਸ ਹਮ ਆਗੈ ਕਾਰ ਕਰਿ ਬੋ ॥ ਪੰਜੇ ਤੱਤ ਪੰਜੀ ਪ੍ਰਕਿਰਤਾਂ ਤੀਨੋਂ ਗੁਣ ਚਾਰ ਅੰਤਾਕਰਣ ਨੌਂ ਇੰਦ੍ਰੇ ਸਤ ਹਮ ਬੰਧ ਬੋ ॥ ਚੌਦਾਂ ਇਕੀ ਹਮਾਰੇ ਆਗੇ ਖੜੇ ਹੈਂ ਪਚਾਸ ਪਛੱਤਰ ਭਾਗ ਬੋ ॥ ਨਾਨਕ ਤਪਾ ਬਡ ਭਾਗ ਬੋ ਸੁਣ ਚਰਪਟ ਨਾਥ ਬੋ ॥ ੫ ॥ ਫੇਰ ਗੁਰੂ ਨਾਨਕ ਜੀ ਨੇ ਘੁੱਗੂ ਨਾਥ ਕੋ ਬੁਲਾਇਆ ਜੋ ਘੁੱਘੂ ਨਾਥ ਤੂੰ ਬੋਲਤਾ ਨਾਹੀਂ ਤਾਂ ਘੁੱਘੂਨਾਥ ਚੁੱਪ ਕਰ ਰਹਿਆ ਕਿਆ ਜਾਪੈ ਵੁਹ ਕੈਸਾ ਹੈ ॥ ਬਿਨ ਬੋਲੇ ਕਿਆ ਕਰੈ ਵੀਚਾਰਾ ॥ ਘੁੱਘੂਨਾਥ ਨ ਬੋਲਣਹਾਰਾ ॥ ਸੇਵਕ ਪੂਜਾ ਰਹਿਤ ਨ ਪਾਈਐ ॥ ਘੁੱਘੂਨਾਥ ਬੁਲਾਇਆ ਚਾਹੀਐ ॥ ਦਰਸ਼ਨ ਆਛਾ ਮਰਮ ਨ ਜਾਪੈ ॥ ਕਿਆ ਜਾਨਉ ਕੈਸਾ ਪ੍ਰਤਾਪੈ ॥ ਕਹੈ ਨਾਨਕ ਸੁਣ ਘੁੱਘੂ ਨਾਥ ਅਰਦਾਸ ਹਮਾਰੀ ॥ ਏਕ ਬੋਲਹੁ ਤਾਂ ਕਾਰੀ ॥ ੧ ॥ ਘੁੱਘੂਨਾਥ ਬਚਨ ਕੀਤਾ ॥ ਘੁੱਘੂਨਾਥ ਪਾਇ ਬੋ ॥ ਜਤੀ ਨ ਸਾਧ ਬੋ ॥ ਸਿਧ ਨ ਨਾਥ ਬੋ ॥ ਬੋਲ ਬੋ ਪਕੜਾਇ ਬੋ ॥ ਸਿੰਙੀ ਨਾ ਬਜਾਇ ਬੋ ॥ ਨਾਉਂ ਨ ਧਰਾਇ ਬੋ ॥ ਨਾਦ ਅਨਾਦ ਧਰਮ ਸੁਣਾਇ ਬੋ ॥ ਸਭ ਏਕੰਕਾਰ ਖੇਲ ਬੋ ॥ ਸ਼ਿਵ ਸ਼ਕਤਿ ਮੇਲ ਨ ਮੇਲ ਬੋ ॥ ਧਿਆਨ ਨ ਧਿਆਇ ਬੋ ॥ ਘੁੱਘੂ ਕਹੈ ਸੁਣ ਨਾਨਕ ਸਾਧ ਬੋ ॥ ਸੱਤਿ ਪ੍ਰਮੇਸ਼ਰ ਤੁਮ ਲਾਧ ਲੋ ॥ ਤਾਂ ਗੁਰੂ ਨਾਨਕ ਜੀ ਘੁੱਘੂ ਨਾਥ ਕੇ ਬਚਨ ਸੁਣ ਉਸਕੇ ਚਰਨਾਂ ਕੋ ਦੌੜਿਆ ਤਾਂ ਘੁੱਘੂਨਾਥ ਕਹਿਆ ਕ੍ਯਿਉਂ ਨਾਨਕ ਜੀ ਤੂ ਜਾਣਿਆ ਹੈ ਤਾਂ ਗੁਰੂ ਨਾਨਕ ਜੀ ਬੋਲਿਆ ॥ ਏਕ ਜਾਨਿਆ ਤਾਂ ਤੁਮ ਪਛਾਣਿਆ ਦੂਸਰ ਅਵਰ ਨ ਕੋਈ ॥ ਨਾਨਕ ਦਾਸ ਸਮਝਿਆ ਹੈ ਆਗੈ ਘੁੱਘੂ ਨਾਥ ਮੈਂ ਓਹੀ ॥ ਤਾਂ ਗੁਰੂ ਨਾਨਕ ਅਤੇ ਘੁੱਘੂਨਾਥ ਦੋਹਾਂ ਚਰਨ ਬੰਦਨਾ ਕੀਤੀ ॥ ਫੇਰ ਚੰਬਾ ਨਾਥ ਬੋਲੈ ਨਾਹੀਂ ਮਗਨ ਹੋਇ ਰਹਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਤੇ ਭਾਈ ਬਾਲਾ ਚੰਬਾਨਾਥ ਬੋਲਦਾ ਨਾਹੀਂ ਤਾਂ ਮਰਦਾਨਾ ਉਤਾਵਲਾ ਹੋਇ ਕਰ ਕਹਿਨ ਲਗਾ ਗੁਰੂ ਜੀ ਬੁਲਾਈਏ ਤਾਂ ਸਹੀ ਤਾਂ ਗੁਰੂ ਜੀ ਕਹਿਆ ਬੋਲਹੁ ਹੇ ਚੰਬਾ ਨਾਥ ਬੋਲਤਾ ਕਿਉਂ ਨਾਹੀਂ ॥ ਗੁਰੂ ਨਾਨਕ ਜੀ ਵਾਚ ॥ ਕਉਨ ਤੁਮਾਰਾ ਮਤਾ ਮਸੂਰਤਿ ਰਹੋ ਕਉਨ ਗ੍ਰਿਹਿ ਮਾਹੀ ॥ ਦੇਖੀ ਤੁਮਰੀ ਮੂਰਤਿ ਆਛੀ ਬਿਨ ਬੋਲੈ

ਸਮਝ ਨ ਕਾਈ॥ ਸਿਧ ਨਾਥ ਸਭ ਹੀ ਬੋਲੇ ਜਤੀ ਵੀ ਬੋਲਣਹਾਰੇ॥ ਨਾਨਕ ਕਹੇ ਸੁਣ ਚੰਬਾਨਾਥਾ ਤੈਂ ਕਿਆ ਬੋਲ ਬਿਸਾਰੇ॥ ਤਾਂ ਚੰਬਾਨਾਥ ਬੋਲਿਆ ॥ ਬੋਲਣਹਾਰ ਬੋਲ ਬੋ ॥ ਅਟਕਣਹਾਰ ਅਟਕ ਬੋ॥ ਭਟਕਣਹਾਰ ਭਟਕ ਬੋ ॥ ਝਟਕਣਹਾਰ ਝਟਕ ਬੋ॥ ਗਾਵਨ ਹਾਰ ਗਾਇ ਬੋ॥ ਸੁਣਨਿਹਾਰ ਸੁਣ ਬੋ ॥ ਚੰਬਾ ਨ ਕਹਾਇ ਬੋ॥ ਏਕ ਏਕ ਧਿਆਇ ਬੋ॥ ਏਕੰਕਾਰ ਮਹਿ ਧਿਆਨਿ ਬੋ॥੨॥ ਗੁਰੂ ਨਾਨਕ ਜੀ ਵਾਚ ॥ ਜਨਨੀ ਸੋ ਧੰਨ ਬੋ॥ ਕਰਣੀ ਸੋ ਪੁੰਨਿ ਬੋ॥ ਰਹਣੀ ਸੋ ਧੰਨ ਬੋ॥ਚਲਣੀ ਸੋ ਧੰਨ ਬੋ॥ ਗੁਰੂ ਸੋ ਧੰਨ ਬੋ ਉਪਦੇਸ਼ ਸੋ ਧੰਨ ਬੋ॥ ਏਕੰਕਾਰ ਕਿਰਪਾ ਕਰ ਬੋ॥ ਜੇਤੇ ਲੱਛਣ ਸੋ ਧੰਨ ਬੋ॥੩॥ ਚੰਬਾ ਨਾਥ ਵਾਚ ॥ ਚੰਬਾ ਨ ਨਾਥ ਕੋ॥ ਗੋਰਖ ਨ ਸਾਮ ਕੋ॥ ਦਹਸਿਰ ਨ ਰਾਮ ਕੋ॥ ਬਸਿਸ਼ਟੋ ਨ ਬਿਆਸ ਕੋ॥ ਸੁਖਦੇਵ ਨ ਪਰਾਸ ਕੋ॥ ਸਭ ਆਪੇ ਆਪ ਖੇਲਤਾ॥ ਦੂਜਾ ਨਾ ਮੇਲਤਾ॥ ਪ੍ਰਣਵਤ ਚੰਬਾ ਸੁਣ ਨਾਨਕ ਬਾਲਾ॥ ਏਕ ਏਕ ਸੁਖ ਪਾਵਤਾ ਦੂਜਾ ਜੰਜਾਲਾ॥੪॥ ਤਾਂ ਚੰਬੇਨਾਥ ਤੇ ਗੁਰੂ ਨਾਨਕ ਜੀ ਬਹੁਤ ਬੰਦਨਾ ਕੀਤੀ ਆਪਸਮੇਂ ਪ੍ਰਸੰਨ ਹੂਏ ਤਾਂ ਘੁੱਘੂਨਾਥ ਤੇ ਚੰਬਾਨਾਥ ਅਤੇ ਮੰਗਲ ਨਾਥ ਅਤੇ ਗੋਪੀਚੰਦ ਇਤਨੇ ਸਿੱਧ ਬਹੁਤ ਖ਼ੁਸ਼ੀ ਹੂਏ ਆਖਣ ਲਗੇ ਹਮਕੋ ਅਲੇਖ ਕਾ ਸਵਾਧਾਨ ਦਰਸ਼ਨ ਹੂਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਮੰਗਲਨਾਥ ਜੀ ਹਮ ਆਪਕੇ ਦਰਸ਼ਨ ਕੋ ਆਏ ਹਾਂ ਤਾਂ ਗੋਪੀਚੰਦ ਕਹਿਆ ਤਪਾ ਜੀ ਹਮਕੋ ਨਿਰੰਕਾਰ ਕਾਹੀਦਰਸਨ ਹੂਆ ਹੈ ਜਾਂ ਇਤਨੇ ਸਿੱਧ ਖ਼ੁਸ਼ੀ ਹੂਏ ਤਾਂ ਗੁਰੂ ਜੀ ਭੀ ਕਹਿਆ ਨਾਥ ਜੀ ਅਸੀ ਭੀ ਆਪਦੇ ਦਰਸ਼ਨ ਨੂੰ ਲੋਚਤੇ ਥੇ ਪਰ ਭਲਾ ਹੂਆ ਜੋ ਅਸਾਨੂੰ ਇਸ ਦੇਹੀ ਵਿੱਚ ਆਪ ਕਾ ਦਰਸ਼ਨ ਹੂਆ ਹੈ ਅਤੇ ਨਾਥ ਜੀ ਨਿਰੰਕਾਰ ਮੇਂ ਤੇ ਨਿਰੰਕਾਰ ਕੇ ਪਿਆਰਿਓਂ ਮੇਂ ਕੋਈ ਭੇਦ ਨਹੀਂ ਜਾਂ ਏਹ ਬਾਤਾਂ ਕਰਦੇ ਆਹੇ ਤਾਂ ਸੁਰਤ ਸਿੱਧ ਅਤੇ ਨਿਰਤ ਸਿੱਧ ਤੇ ਊਰਮ ਤੇ ਧੂਰਮ ਸਿੱਧ ਕਨਕ ਸਿੱਧ ਇਤਨੇ ਸਿੱਧ ਤਮਕ ਖਾਇ ਕਰ ਬੋਲੇ ਤਾਂ ਮੰਗਲਨਾਥ ਨੇ ਕਹਿਆ ਗੋਪੀਨਾਥ ਜੀ ਦੇਖੋ ਇਨ ਸਿੱਧਾਂ ਕਾ ਤਮਾਸ਼ਾ ਏਹ ਕੈਸਾ ਹੰਕਾਰ ਕਰਤੇ ਹੈਨ ਤਾਂ ਗੋਪੀਚੰਦ ਕਹਿਆ ਮੰਗਲਨਾਥ ਜੀ ਤੁਮ ਚੁਪ ਕਰਕੇ ਤਮਾਸ਼ਾ ਦੇਖੋ ਗੁਰੂ ਨਾਨਕ ਤਪਾ ਇਨ ਪਾਸੋਂ ਨਿਉਣਾ ਨਹੀਂ ਆਪ ਦੇਖੋ ਸਿੱਧ ਕੈਸੇ ਸ਼ਰਮਿੰਦੇ ਹੋਤੇ ਹੈਂ ਤਾਂ ਹੋਰ ਸਿੱਧਾਂ ਆਪਨੀ ਕਰਾਮਾਤਾਂ ਦਿਖਾਈਆਂ ਲਗੇ ਮ੍ਰਿਗਾਨੀਆਂ ਉਡਾਉਨ ਤੇ ਮੁੰਦ੍ਰਾਂ ਖੜਾਵਾਂ ਬਿਰਾਗਣਾਂ ਅਤੇ ਤੂੰਬੇ ਫਹੂਏ ਹੋਰ ਆਪੋ ਆਪਨੇ ਸਾਜ ਉਡਏ ਤਾਂ ਗੁਰੂ ਨਾਨਕ ਜੀ ਮਸਤ ਹੋਇਕਰ ਦੇਖਤੇ ਰਹੇ ਪਰ ਬੋਲਣਨਾਹੀਂ ਤਾਂਝੰਗਰਨਾਥ ਕਹਿਆ ਅਰੇ ਨਾਨਕ ਬਾਲੇ ਤੁਝ ਕਉ ਕਿਆ ਹੂਆ ਹੈ ਤਾਂ ਗੁਰੂ ਨਾਨਕ ਜੀ ਕਉਸ ਨੂੰ ਹੁਕਮ ਕੀਆ॥ ਉਡਹੁ ਕਉਸ ਹਮਾਰੀ॥ ਸਿੱਧ ਦੇਖੋਂ ਸ਼ਕਤ ਤੁਮਾਰੀ॥ ਜਬ ਨਾਨਕ ਜੀ ਮੁਖ ਬੋਲਾ॥ ਤਬ ਕਉਸੇ ਘੁੰਘਟ ਖੋਲਾ॥ ਜਬ ਕਉਸ ਚੜ੍ਹੀ ਅਸਮਾਨੀ॥ ਤਬ ਸਿੱਧ ਹੋਏ ਹੈਰਾਨੀ॥ ਜਬ ਕਉਸ ਮ੍ਰਿਗਾਨੀ ਮਾਰੀ॥ਤਬ ਸਿੱਧੀ ਰੋਇ ਪੁਕਾਰੀ॥ ਤਬ ਕਉਸ ਕਰੀ ਅਸਵਾਰੀ॥ਤਬ ਮੁੰਦ੍ਰਾਂ ਫਹੂਏ ਹਾਰੀ॥ ਸਭ ਭਾਗੀ ਸਿੱਧਾਂ ਕੀ ਸ਼ਕਤ॥ ਤਬ ਕਉਸ ਗੁਰ ਜੀ ਕੀ ਜਲਤ ॥ ਤਾਂ ਮੰਗਲਨਾਥ

ਨਾਂ ਰਹਿ ਸਕਿਆ ਲਗਾ ਕਹਿਣ ਕਿਉਂ ਗੋਰਖਨਾਥ ਜੀ ਦੇਖਿਆ ਨਾਨਕ ਤਪਾ ਤਾਂ ਗੋਰਖਨਾਥ ਬਚਨ ਕੀਤਾ॥ ਕੈ ਉਂਗਲ ਗਗਨ ਕੇ ਮੰਡਲ ਅਕਾਸ਼ ਤਾਰੇ॥ ਕੈ ਭਾਰ ਬਨਾਸਪਤੀ ਇੰਦ੍ਰ ਬਰਸੈ ਕੈ ਧਾਰੇ॥ ਕੈ ਸੇਰ ਸੁਮੇਰ ਪਰਬਤ ਕੈ ਰਤੀ ਸੰਸਾਰੇ॥ ਪ੍ਰਣਵੈ ਗੋਰਖ ਸੁਣਹੁ ਨਾਨਕ ਤੁਮ ਆਏ ਕੈ ਬਾਰੇ॥ ਗੁਰੂ ਨਾਨਕ ਜੀ ਵਾਚ ॥ ਚਾਰ ਉਂਗਲ ਕਾ ਗਗਨ ਹੈ ਦੁਇ ਅਕਾਸ਼ ਮੇਂ ਤਾਰੇ॥ ਦੁਇ ਭਾਰ ਬਨਾਸਪਤੀ ਹੈ ਇੰਦ੍ਰ ਬਰਸੈ ਨਉ ਧਾਰੇ॥ ਸਵਾ ਸੇਰ ਸੁਮੇਰ ਪਰਬਤ ਹੈ ਇੱਕ ਰੱਤੀ ਸੰਸਾਰੇ॥ ਪ੍ਰਣਵੈ ਨਾਨਕ ਸੁਣਹੁ ਗੋਰਖ ਹਮ ਆਏ ਇਕ ਬਾਰੇ॥ ੨॥ ਤਾਂ ਫਿਰ ਖਿੰਧੜੋ ਸਿੱਧ ਬੋਲਿਆ ॥ ਕਵਨ ਗੁਰੂ ਕਵਨ ਚੇਲਾ॥ ਕਵਨ ਮੂਲ ਕਵਨ ਮੇਲਾ॥ ਕਵਨ ਬਸਤ ਲੈ ਰਹੈ ਅਕੇਲਾ॥ ਕਾਯਾਂ ਕਹੁ ਕਾਹੇ ਕੀ ਪੰਡ॥ ਕਿਸ ਊਪਰ ਕਿਸ ਪੁਰਖ ਕੀ ਅੰਡ॥ ਗਤੀ ਜੋ ਬੋਲਹਿ ਕਥ ਕਥ ਖਾਹਿ॥ ਕਿਸ ਸ਼ਬਦੈ ਨਾਨਕ ਅਪਰੰਪਰ ਜਾਹੋ॥੧। ਗੁਰੂ ਨਾਨਕ ਜੀ ਵਾਚ ॥ ਸ਼ਬਦ ਗੁਰੂ ਸੁਰਤ ਧੁਨਿ ਚੇਲਾ॥ ਮਨ ਮੂਲ ਪਵਨ ਮੰਗ ਮੇਲਾ ॥ ਤੱਤ ਵਸਤ ਲੈ ਰਹੈ ਅਕੇਲਾ॥ ਕਾਯਾਂ ਪਉਣ ਪਾਣੀ ਕੀ ਪੰਡ॥ ਤਿਸ ਊਪਰ ਸਤਗੁਰ ਕੀ ਅੰਡ॥ ਸਤ ਗਤੀ ਬਸਹਿ ਕਥ ਖਾਇ॥ ਇਤ ਸ਼ਬਦੇ ਖਿੰਧੜੋ ਅਮਰ ਪੁਰ ਜਾਇ॥ ੨॥ ਖਿੰਧੜੋ ਵਾਚ ॥ ਕਉਨ ਨਗਰੀ ਕਉਨ ਸੁਲਤਾਨ॥ ਕਉਨ ਲੋਕ ਵਸੈ ਪਰਧਾਨ॥ ਕਉਨ ਸੋ ਰਾਜਾ ਕਉਨ ਸੋ ਮਹਿਤਾ॥ ਦੇਹ ਨਾਨਕ ਨਗਰੀ ਕੀ ਬਾਤ॥ ੩॥ ਗੁਰੂ ਨਾਨਕ ਜੀ ਵਾਚ ॥ ਕਾਯਾਂ ਨਗਰੀ ਨਾਉਂ ਸੁਲਤਾਨ॥ ਪੰਚ ਤੱਤ ਬਸਹਿ ਪਰਧਾਨ॥ ਮਨ ਰਾਜਾ ਪਉਣ ਹੈ ਮਹਿਤਾ॥ ਲੇਹੁ ਖਿੰਧੜ ਨਗਰ ਕੀਆਂ ਬਾਤਾਂ॥ ੪॥ ਖਿੰਧੜੋ ਵਾਚ ॥ ਕਹਾਂ ਵਸੈ ਮਨੂਆ ਕਹਾਂ ਵਸੈ ਪਵਨਾ॥ ਕਉਨ ਠਉਰ ਘਟ ਤਾਲ ਬਜਾਵੈ॥ ਪੰਚਾਂ ਕਾ ਗੁਰੁ ਕਵਨ ਭੋਗੈ ਅਹਾਰ॥ ਦੇਹ ਨਾਨਕ ਇਸ ਸ਼ਬਦ ਕਾ ਬੀਚਾਰ॥ ੫॥ ਗੁਰੂ ਨਾਨਕ ਜੀ ਵਾਚ ॥ ਹਿਰਦੈ ਵਸੈ ਮਨੂਆ ਨਾਭ ਵਸੈ ਪਵਨਾ॥ ਪਵਨ ਹੇਠ ਘਟ ਨਾਦ ਬਜਾਵੈ॥ ਪੰਚਾ ਕਾ ਗੁਰੂ ਤੱਤ ਅਗਨਿ ਭੋਗੈ ਆਹਾਰ॥ ਲੇਹੁ ਰੇ ਖਿੰਧੜੋ ਦੇਹੀ ਕਾ ਬੀਚਾਰ॥ ੬॥ ਖਿੰਧੜੋ ਵਾਚ ॥ ਕਿਤ ਮੁਖ ਆਏ ਹੋ ਕਿਤ ਮੁਖ ਜਾਹਿਗੇ॥ ਕੈਸੇ ਨਾੜੀ ਕੈਸੇ ਸੰਧ॥ ਕਾਯਾਂ ਸੋਖੀ ਕਰੈ ਪਵਨਾ॥ ਕਉਨ ਮੜੀ ਕਉਨ ਦੁਆਰ॥ ਦੇਹ ਨਾਨਕ ਸ਼ਬਦ ਕਾ ਬੀਚਾਰ॥ ੭॥ ਗੁਰੂ ਨਾਨਕ ਜੀ ਵਾਚ ॥ ਉੱਤ੍ਰ ਮੁਖ ਆਏ ਦੱਖਣ ਮੁਖ ਜਾਹਿਗੇ॥ ਨਉਸੈ ਨਾੜੀ ਸੋਲਾਂ ਸੈ ਸੰਧ॥ ਨਿਜ ਸੋਖੀ ਕਰੈ ਪਵਨ ਅਸੰਭ ਮੜੀ ਅਚਿੰਤ ਦੁਆਰ॥ ਲੇਹ ਖਿੰਧੜ ਸ਼ਬਦ ਕਾ ਬੀਚਾਰ॥ ੮॥ ਖਿੰਧੜੋ ਵਾਚ ॥ ਕਿਤ ਪਰਚੈ ਲਾਗੈ ਬੰਧ ਕਿਤ ਪਰਚੈ ਪਰੈ ਨ ਕੰਧ॥ ਕਿਤ ਪਰਚੈ ਸਸਿ ਸੂਰ ਫੂਟੈ॥ ਕਿਤ ਪਰਚੈ ਮਾਇਆ ਮੋਹ ਟੂਟੈ॥ ੯॥ ਗੁਰੂ ਨਾਨਕ ਜੀ ਵਾਚ ॥ ਮਨ ਪਰਚੈ ਤਾਂ ਲਾਗੈ ਬੰਧ ॥ ਪਉਨ ਪਰਚੈ ਪੜੈ ਨ ਕੰਧ॥ ਗਿਆਨ ਪਰਚੈ ਤਾਂ ਸਸੀਅਰ ਫੂਟੈ॥ ਤਤ ਗੁਰ ਪਰਚੈ ਮਾਯਾ ਮੋਹ ਤੂਟੈ॥ ੧੦॥ ਖਿੰਧੜੋ ਵਾਚ ॥ ਆਦੇਸ ਕਿਸ ਕੋ ਆਦੇਸ॥ ਆਦੇਸ ਕਾ ਕਿਆ ਵੇਸ॥ ਮਨ ਕਾ ਕਵਨ ਉਪਦੇਸ॥ ਗਿਆਨ ਗੁਰੂ ਕਾ ਕਬੀਅਲੇ ਪੂਤਾ ਕਿਤ ਮੁਖ ਪਾਈਐ ਮੋਖ॥

੧੧॥ ਗੁਰੂ ਨਾਨਕ ਜੀ ਵਾਚ ॥ ਆਦੇਸ ਤਾਂ ਪੂਰੇ ਗੁਰੂ ਕਉ ਅਦੇਸ॥ ਪੂਰੇ ਸਤ ਗੁਰ ਕਾ ਅਨੂਪਮ ਉਪਦੇਸ॥ ਮਨ ਕਾ ਨਿਰੰਤਰ ਵੇਸ॥ ਗਿਆਨ ਕਾ ਗੁਰੂ ਸੰਤੋਖ॥ ਸਤ ਗੁਰ ਕੀ ਚਰਨੀ ਲਗੀਐ ਪੂਤਾ ਤਉ ਇਸ ਬਿਧ ਪਾਈਐ ਮੋਖ॥ ੧੨॥ ਤਾਂ ਊਰਮ ਧੂਰਮ ਸਿੱਧ ਆਯਾ ਪਰ ਬੜੇ ਗੁੱਸੇ ਨਾਲ॥ ਧੂਰਮ ਵਾਚ ॥ ਅਗਨ ਜਲਾਵੋਂ ਜਲ ਮੇਂ ਡੋਬੋਂ ਚਮਕੇ ਸਾਰ ਕਸਾਈ ॥ ਐਸੇ ਦੂਖ ਲਗਾਵੋਂ ਤੁਮ ਕਉ ਧਰਤੀ ਬੀਚ ਗਡਾਵੋਂ॥ ਏਕ ਤਮਾਚਾ ਮਾਰੋਂ ਐਸਾ ਅੰਬਰ ਸਾਥ ਰੁਲਾਈ ॥ ਐਸਾ ਦੇਖੋ ਜ਼ੋਰ ਹਮਾਰਾ ਸਗਲੇ ਪਾਉਂ ਲਗਾਈ ॥ ਜੋ ਤੂੰ ਹਮਰਾ ਕਹਿਆ ਨ ਮਾਨੈ ਅਬ ਹੀ ਕਰੋਂ ਤੁਮ ਛਾਈ॥ ਜੇਹਾ ਜ਼ੋਰ ਧਰੇਂ ਹਮ ਅਪਨਾ ਤੁਝ ਕਉ ਮਾਲਮ ਨਾਹੀ॥ ੧॥ ਗੁਰੂ ਨਾਨਕ ਜੀ ਵਾਚ ॥ ਪਹਿਰਾ ਅਗਨਿ ਹਿਵੈ ਘਰ ਬਾਧਾ ਭੋਜਨ ਸਾਰ ਕਰਾਈਂ॥ ਸਗਲੇ ਦੂਖ ਪਾਨੀ ਕਰ ਪੀਵਾਂ ਧਰਤੀ ਹਾਕ ਚਲਾਈਂ ॥ ਧਰ ਤਾਰਾਜੀ ਅੰਬਰ ਤੋਲੀ ਪੀਛੈ ਟੰਕ ਚੜਾਈ॥ ਏਵਡ ਵਧਾ ਮਾਵਾਂ ਨਾਹੀਂ ਸਭ ਸੈ ਨਾਥ ਚਲਾਈ ॥ ਏਤਾ ਤਾਨ ਹੋਵੈ ਮਨ ਅੰਤਰ ਕਰੀ ਭਿ ਆਖ ਕਰਾਈ॥ ਜੇਵਡ ਸਾਹਿਬ ਤੇਵਡ ਦਾਤੀ ਦੇਦੇ ਕਰੇ ਰਜ਼ਾਈ ॥ ਨਾਨਕ ਨਦਰ ਕਰੇ ਜਿਸ ਊਪਰ ਸੱਚ ਨਾਮ ਵਡਿਆਈ॥ ਤਾਂ ਫੇਰ ਊਰਮ ਨਾਥ ਬੋਲਿਆ॥ ਊਰਮ ਬੋਲੇ ਤੱਤ ਵਿਰੋਲੇ ਸੁਣਹੋ ਨਾਨਕ ਮੋਦੀ॥ ਕਿਉਂਕਰ ਵਸਤ ਪ੍ਰਾਪਤਿ ਹੋਵੇ ਕਿਨ ਪਾਏ ਤੁਮ ਗੋਦੀ॥ ਆਖ ਵਖਾਣੈ ਭੇਦ ਨ ਜਾਣੈ ਗੁਰ ਬਿਨ ਸੂਝ ਨ ਹੋਈ॥ ਸਿੱਧ ਮਿਲੈ ਬਿਨ ਬੁੱਧਿ ਨ ਉਪਜੈ ਜਨਮ ਅਕਾਰਥ ਖੋਈ॥ ਊਰਮ ਕਹੇ ਸੁਣ ਨਾਨਕ ਮੂੜ੍ਹੇ ਸਤਿ ਗੁਰ ਸਿਰ ਪਰ ਥਾਪੋ ॥ ਗੁਰੂ ਗੋਰਖ ਕੀ ਚਰਨੀ ਲਾਗਉ ਤਾਂ ਤੀਨ ਲੋਕ ਮਹਿ ਜਾਪੋ॥ ੧॥ ਗੁਰੂ ਨਾਨਕ ਜੀ ਵਾਚ ॥ ਮੋਦੀ ਕਹੀਏ ਏਕੰਕਾਰੀ ਤੀਨ ਲੋਕ ਕਉ ਪਾਲੈ॥ ਲੱਖ ਚੁਰਾਸੀ ਜੋਨ ਸਬਾਈ ਜੀਵ ਜੰਤ ਕੇ ਨਾਲੈ ॥ ਤਿਸਕੀ ਕਿਰਪਾ ਵਸਤ ਪਰਾਪਤਿ ਗੁਰ ਪੂਰੇ ਤੇ ਪਾਈ॥ ਗੁਰ ਪ੍ਰਸਾਦਿ ਬ੍ਰਹਮ ਪਛਾਨਿਆ ਮੈਲ ਨ ਰਹੀਆ ਕਾਈ॥ ਨਿਰਮਲ ਸੁਧ ਬੁਧ ਸਭ ਹਾਜ਼ਰ ਪਰਮ ਪਦਾਰਥ ਪਾਇਆ॥ ਰਿਤ ਜਨਨੀ ਕੀ ਬਿੰਦ ਪਿਤਾ ਮਿਲ ਕਰਤੇ ਥਾਟ ਬਨਾਇਆ॥ ਨਾਨਕ ਕਹੈ ਸੁਣ ਊਰਮ ਮੂੜੇ ਤੈਂ ਬਿਰਥਾ ਜਨਮ ਗਵਾਇਆ ॥ ਤਾਂ ਫੇਰ ਝੰਗਰਨਾਥ ਬਚਨ ਕੀਤਾ ॥ ਕਵਨ ਮੈਤਾਰੀ ਕਵਨ ਪਿਤਾ॥ ਗੁਰੂ ਕਵਨ ਕਵਨ ਹੋਤਾ ॥ ਕਵਨ ਉਪਦੇਸ਼ ਕਵਨ ਭੇਸ ਜੰਗਮ ਕੇ ਜੋਗੀ॥ ਭੋਗੀ ਕੇ ਰੋਗੀ ਹਰਖੀ ਕੇ ਸੋਗੀ॥ ਪ੍ਰਣਵਤ ਝੰਗਰ ਸੁਣ ਰੇ ਬਾਲਾ॥ ਕਵਨ ਪ੍ਰਕਾਸ਼ ਮਿਟਹਿ ਜੰਜਾਲਾ॥ ਗੁਰੂ ਨਾਨਕ ਜੀ ਵਾਚ ॥ ਖਿਮਾ ਮਹਿਤਾਰੀ ਸੰਤੋਖ ਪਿਤਾ॥ ਸਤਿਗੁਰ ਕਰਤਾਰ ਕਾ ਹੋਤਾ ॥ ਬੇਗੰਮ ਪੁਰ ਦੇਸ ਸਗਲੇ ਭੇਸ॥ ਜੰਗਮ ਨ ਜੋਗੀ ਹਰਖੀ ਨ ਸੋਗੀ॥ ਭੋਗੀ ਨ ਰੋਗੀ ਪ੍ਰਣਵਤ ਨਾਨਕ ਝੰਗਰ ਬਾਲੇ॥ ਓਅੰਕਾਰ ਪ੍ਰਗਾਸਿਆ ਤਾਂ ਮਿਟਗਏ ਜੰਜਾਲੇ॥ ਤਾਂ ਫੇਰ ਗੋਰਖਨਾਥ ਬਚਨ ਬੋਲਿਆ ॥ ਮੁੰਦਾ ਪਹਿਰੋ ਝੋਲੀ ਲੇਵਹੁ ਮਸਤਕ ਧੂੜ ਲਗਾਵੋ ॥ ਸਦਾ ਅਜੀਤ ਕਾਇਆਂ ਰਹਿਸੀ ਖਿੰਥਾ ਅੰਗ ਹੰਢਾਵੋ ॥ ਹਾਥ ਫਹੌੜੀ ਡੰਡਾ ਰਾਖਹੁ ਤਉ ਸਿੱਧਾ ਪਰਤੀਤਾ॥ ਮੇਲ ਮਿਲਾਵਊ ਸਿੱਧ ਜਮਾਤੀ ਇਉਂ ਸਗਲਾ ਜਗ ਜੀਤਾ ॥ ੧॥

ਆਦੇਸ ਕਹਿਓਆਦੇਸ ਸਭ ਸਿੱਧਾਂ ਕਉ ਆਦੇਸ॥੧॥ਰਹਾਉ॥ ਭਗਤਿਲੇਹ ਭੰਡਾਰਾਭੋਗਹੁ ਮੁਖ ਤੇ ਨਾਦ ਵਜਾਵਹੁ॥ ਨਾਥਾਨਾਉ ਹੋਇਕੈ ਬੈਠੇ ਜੁਗ ਜੁਗ ਰਿਧ ਸਿਧ ਲਗਾਵੈ॥ ਸਗਲ ਸਿਧ ਤੁਮ ਆਗਜਾਕਾਰੀ ਜੋਗ ਸੰਜੋਗੀ ਪਾਵੋ॥ਏਕ ਮਾਉਂ ਕੇਪੂਤਾ ਹੋਵੈ ਜੋਗ ਜੁਗਤਿਕੇ ਚੇਲੇ ॥ਸੰਸਾਰੀ ਕੇ ਭੰਡਾਰੀ ਹੋਵੇਦੀਵਾਨ ਤੁਮਾਰੇ ਸਗਲੇ॥ ਤੁਮ ਸਿਰ ਉਪਰ ਅਵਰ ਨ ਕੋਈ ਹੋਇ ਰਹੇ ਪਰਧਾਨਾ॥ ਹੁਕਮ ਤੁਮਾਰਾ ਸਭ ਤੇ ਊਚਾ ਇਉਂ ਚਲਹੈ ਫੁਰਮਾਨਾ॥ ੩॥ ਖੰਡ ਖੰਡ ਮਹਿ ਆਸਨ ਬੈਠੇ ਲੋਇ ਲੋਇ ਚਲੈ ਭੰਡਾਰਾ॥ਲੱਖ ਚੁਰਾਸੀ ਬਚਨ ਮੈ ਬਾਂਧੇ ਰਸਨਾ ਏਕ ਉਚਾਰਾ ॥ਕਰਕਰ ਵੇਖੇਅਪਨਾ ਆਪੇ ਸਮਝੇ ਰਿਦੈ ਬੀਚਾਰੀ॥ ਪ੍ਰਣਵਤ ਗੋਰਖ ਸੁਣਹੋ ਨਾਨਕ ਐਸੀ ਕਾਰ ਤੁਮਾਰੀ॥ਤਾਂ ਗੁਰੂ ਨਾਨਕ ਜੀ ਜਪਜੀ ਸਾਹਿਬ ਦੀਆਂ ਪਉੜੀਆਂ ਉਚਾਰਨ ਕੀਤੀਆਂ

ਮੁੰਦਾ ਸੰਤੋਖ ਸਰਮ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤ॥ ਖਿੰਥਾ ਕਾਲ ਕੁਆਰੀ ਕਾਇਆਂ ਜੁਗਤਿ ਡੰਡਾ ਪਰਤੀਤ॥ ਆਈ ਪੰਥੀ ਸਗਲ ਜਮਾਤੀ ਮਨ ਜੀਤੇ ਜਗ ਜੀਤ॥ ਆਦੇਸ ਤਿਸੈ ਆਦੇਸ॥ ਆਦਿ ਅਨੀਲ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸ॥ ੧ ॥ਭੁਗਤਿ ਗਿਆਨ ਦਇਆ ਭੰਡਾਰਣਿ ਘਟਿਘਟਿ ਵਾਜਹਿ ਨਾਦਿ॥ ਆਪਿ ਨਾਥ ਨਾਥੀ ਸਭ ਜਾਕੀ ਰਿਧਿ ਸਿਧਿ ਅਵਰਾ ਸਾਦਿ॥ ਸੰਜੋਗ ਵਿਜੋਗ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥ ਆਦੇਸ ਤਿਸੈ ਆਦੇਸ॥ ਆਦਿ ਅਨੀਲ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸ॥ ੨॥ ਏਕਾ ਮਾਈ ਜੁਗਤਿ ਵਿਆਈ ਤਿਨ ਚੇਲੇ ਪਰਵਾਣ ॥ ਇਕ ਸੰਸਾਰੀ ਇਕ ਭੰਡਾਰੀ ਇਕ ਲਾਏ ਦੀਬਾਣ॥ ਜਿਵ ਤਿਸ ਭਾਵੈ ਤਿਵੈ ਚਲਾਵੈ ਜਿਉ ਹੋਵੈ ਫੁਰਮਾਣ॥ ਓਹ ਵੇਖੈ ਓਨਾਂ ਨਦਰਿ ਨ ਆਵਹਿ ਬਹੁਤਾ ਏਹ ਵਿਡਾਣ ॥ ਆਦੇਸ ਤਿਸੈ ਆਦੇਸ॥ ਆਦਿ ਅਨੀਲ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸ॥ ੩॥ ਆਸਣਿ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੋ ਏਕਾ ਵਾਰ॥ ਕਰ ਕਰਵੇਖੈਸਿਰਜਣਹਾਰ॥ ਨਾਨਕ ਸਾਚੇ ਕੀ ਸਾਚੀ ਕਾਰ॥ ਆਦੇਸ ਤਿਸੈ ਆਦੇਸ॥ ਆਦਿਅਨੀਲ ਅਨਾਦਿ ਅਨਾਹਤਿ ਜੁਗ ਜੁਗ ਏਕੋ ਵੇਸ॥ ੪॥

ਏਹ ਸੁਣਕੇ ਸਭ ਦੀ ਨਿਸ਼ਾ ਹੋਈ ਤਾਂ ਗੋਰਖਨਾਥ ਨੇ ਬਚਨ ਕੀਤਾ ਅਰੇ ਨਾਨਕ ਬਾਲੇ ਤੂੰ ਕਿਉਂਕਰ ਆਇਆ ਹੈਂ ਤੇਰਾ ਕਉਣ ਮਨੋਰਥ ਥਾ ਤੂੰ ਅਪਨਾ ਮਨੋਰਥ ਆਖ ਹਮ ਪੂਰਾ ਕਰਹਿੰਗੇ॥ ਗੁਰੂ ਨਾਨਕ ਜੀ ਵਾਚ ॥ ਏਕ ਮਨੋਰਥ ਕੀਆ ਪੂਰਾ॥ ਜਬ ਹਮ ਕਉ ਮਿਲਿਆ ਸਤਿਗੁਰ ਸੂਰਾ॥ ਅਵਰ ਮਨੋਰਥ ਰਹਿਓ ਨ ਕੋਈ॥ ਸਿੱਧ ਬੁੱਧਿ ਭਰਮੇ ਸਭ ਲੋਈ॥ ਸੁਨ ਗੋਰਖ ਤੁਝ ਦੀਖਿਆ ਦੇਉਂ॥ ਪ੍ਰਣਵਤ ਨਾਨਕ ਸੱਚ ਸਮੇਉਂ॥ ਤਾਂ ਗੋਰਖਨਾਥ ਚੁਪ ਕਰ ਰਹਿਆ ਤਾਂ ਮੰਗਲਨਾਥ ਨੇ ਕਹਿਆ ਕਿਉਂ ਗੁਰੂ ਗੋਰਖ ਜੀ ਨਾਨਕ ਤਪੇ ਕਉ ਉਪਦੇਸ਼ ਕੀਆ ਤਾਂ ਗੋਰਖ ਨਾਥ ਨੇ ਕਹਿਆ ਮੰਗਲ ਨਾਥ ਜੀ ਹਮ ਉਸ ਕਉ ਦੇਖਤੇ ਥੇਜਾਂ ਦੇਖਿਆ ਤਾਂ ਪੂਰਨ ਪੁਰਖ ਹੈ ਤਾਂ ਮੰਗਲਨਾਥ ਨੇ ਕਹਿਆ ਗੋਰਖਨਾਥ ਜੀ ਜੈਸਾ

ਦੇਖੀਐ ਤੈਸਾ ਬਖਾਨੀਐ ਫ਼ਕੀਰੀ ਕਾ ਬਿਰਦ ਐਸਾ ਹੈ ਤਾਂ ਗੋਰਖਨਾਥ ਕਹਿਆ ਮੰਗਲਨਾਥ ਜੀ ਤੁਮ ਸੱਤ ਬਚਨ ਕਰਤੇ ਹੋ ਪਰ ਉਪਦੇਸ਼ ਐਸਾ ਹੀ ਚਾਹੀਏ ਤਾਂ ਮਰਦਾਨੇ ਕਹਿਆ ਗੁਰੂ ਜੀ ਕਾਈ ਆਗੇ ਭੀ ਜਾਹਗਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅੱਗੇ ਬਡੀਆਂ ਜਾਹਗਾ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਅੱਗੇ ਭੀ ਚਲਹੁ ਜੀ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਭਾਈ ਬਾਲਾ ਤਾਂ ਮੈਂ ਆਖਿਆ ਗੁਰੂ ਜੀ ਤੁਸਾਡੀ ਰਜ਼ਾਇ ਤਾਂ ਗੁਰੂ ਜੀ ਆਖਿਆ ਮਰਦਾਨਾ ਚਲਦੇਆਹੇ ਉਤਾਵਲਾਨਾ ਹੋ ਫੇਰ ਮਰਦਾਨੇ ਆਖਿਆ ਜੀ ਇਥੇ ਜੋਆਏਹਾਂ ਸੋਸਿੱਧਾਂ ਨਾਥਾਂ ਦੇ ਵਾਸਤੇਈ ਆਏ ਹਾਂ ਅਤੇ ਤੁਸੀ ਜੋ ਆਖਦੇ ਸੇ ਨਉ ਨਾਥ ਛਿਅ ਜਤੀ ਚੁਰਾਸੀ ਸਿੱਧ ਹੈਨ ਸੋ ਉਨਾਂ ਦੇ ਕਿਆ ਕਿਆ ਨਾਉਂ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾਂ ਤੈਨੂੰ ਨਾਥਾਂ ਦੇ ਤੇ ਛਿਅ ਜਤੀਆਂ ਦੇ ਤੇ ਚੁਰਾਸੀ ਸਿੱਧਾਂ ਦੇ ਸਭਨਾਂ ਦੇ ਨਾਮ ਸੁਣਾਵਾਂਗੇ ਤੂੰ ਉਤਾਵਲਾ ਨਾ ਹੋ ਇਤਨੀ ਬਾਰਤਾਹੋਂ ਦੀ ਆਹੀ ਮਰਦਾਨੇ ਦੇ ਨਾਲ ਤਾਂ॥ ਬੋਲਹੁ ਭਾਈ ਜੀ ਵਾਹਿ ਗੁਰੂ॥

## ਸਾਖੀ ਪ੍ਰਾਣਕਾ ਸਿੱਧ ਨਾਲ ਹੋਈ

ਤਾਂ ਪ੍ਰਾਣਕਾ ਨਾਥ ਨੇ ਆਪਣੇ ਆਸਣ ਉੱਤੋਂ ਉੱਠ ਕੇਤੇ ਆਇ ਬਚਨ ਕੀਤਾ॥ ਕਤੰਚ ਭੁਗਤਾ ਕਤੰਚ ਜੁਗਤਾ ਕਤੰਚ ਰਹਿਬੋ ਅਰੋਗੀ॥ ਕਤੰਚ ਲੱਛਣ ਕਤੰਚ ਅਲੱਛਣ ਪਾਇਬੋ ਜੋਗੀ॥ ਸੁਣ ਹੋ ਨਾਨਕ ਤਪਾ ਪ੍ਰਾਣਨਾਥ ਪੁਛੇ ਦੇਹੁ ਜਵਾਬ ਨਾਨਕ ਤਪਾ॥ ੧॥ ਗੁਰੂ ਨਾਨਕ ਜੀ ਵਾਚ ॥ ਨਾਮ ਭੁਗਤਾ ਸਤਿ ਜੁਗਤਾ ਦ੍ਰਿੜ੍ਹੰਤ ਰਹਿਬੋ ਅਰੋਗੀ॥ ਪੀ ਅਲੱਛਣ ਉਪਦੇਸ਼ ਲੱਛਣ ਪ੍ਰੇਮ ਪਾਇਬੋ ਜੋਗੀ॥ ਸੁਣਹੋ ਪ੍ਰਾਣ ਤਪਾ ਧੰਨ ਸਤਿਗੁਰ ਸੁਧ ਗਤਾ॥ ਪ੍ਰਣਵੇ ਨਾਨਕ ਤਪਾ ਲੇਹੁ ਜਵਾਬ ਸਿੱਧਾ॥ ੨॥ ਪ੍ਰਾਣਕਾ ਵਾਚ ॥ ਧੰਨ ਹੋ ਤਪਾ ਪ੍ਰਣ ਪ੍ਰਾਣਪਤ॥ ਧੰਨ ਸਤਿਗੁਰ ਸੁੱਧ ਗਤਾ॥ ੩ ॥ ਏਹ ਚਨ ਕਹਿ ਕਰ ਪ੍ਰਾਣਕਾ ਨਾਥ ਗੁਰੂ ਨਾਨਕ ਜੀ ਦੇ ਚਰਨਾਂ ਨੂੰ ਉਠ ਦਉੜਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸਦੇ ਹੱਥ ਪਕੜ ਲੀਤੇ ਤਾਂਦੋਹਾਂਆਪਸ ਵਿੱਚ ਬੰਦਨਾ ਕੀਤੀਤੇ ਬਹੁਤ ਪ੍ਰਸੰਨ ਹੋਏ ਤਾਂ ਪ੍ਰਾਣਨਾਥ ਬਚਨ ਕੀਤਾ ਸੁਣੋ ਨਾਨਕ ਤਪਾ ਜੀ ਆਜ ਹਮਕੋ ਨਿਰੰਜਨ ਪੁਰਖ ਨਿਰੰਕਾਰ ਕਾ ਦਰਸ਼ਨ ਹੂਆ ਹੈ ਤਪਾਜੀ ਇਸ ਬਚਨ ਵਿੱਚ ਭਿੰਨ ਭੇਦ ਕੁਛ ਨਾਹੀਂ ਤੁਮਾਰੇ ਮੇਂ ਅਰ ਨਿਰੰਕਾਰ ਵਿੱਚ ਜੋ ਭੇਦ ਜਾਨਤਾ ਹੈ ਸੋ ਜੋਗੀ ਨਹੀਂ ਹਮ ਤੋ ਐਸੇ ਹੀ ਜਾਨਤੇਹੈਂ ਜੋ ਤੁਮ ਨਿਰੰਕਾਰ ਕੀ ਮੂਰਤਿ ਹੋ ਸੱਤ ਪ੍ਰਤੀਤ ਕਰਕੇ ਜਾਣਤੇ ਹੈਂ ਤਾਂ ਪ੍ਰਾਣਨਾਥ ਕਹਿਆ ਆਪ ਊਪਰ ਨਿਰੰਕਾਰ ਕੀ ਅਤਿ ਕਿਰਪਾ ਹੈ ਤਾਂ ਪ੍ਰਾਣਨਾਥ ਆਪਣੇ ਆਸਣ ਉਪਰ ਜਾਇ ਬੈਠਾ ਤਾਂ ਮੰਗਲਨਾਥ ਨੇ ਕਹਿਆ ਕਿਉਂ ਪ੍ਰਾਣਨਾਥ ਜੀਨਾਨਕਤਪਾ ਦੇਖਿਆ ਹੈ ਤਾਂ ਪ੍ਰਾਣਨਾਥ ਕਹਿਆ ਹਾਂ ਮੰਗਲਨਾਥ ਜੀ ਜੈਸਾਤੁਮ ਆਖਤੇ ਥੇ ਤੈਸਾ ਹੀ ਹੈ ਹਮ ਤੋ ਏਹੀ ਜਾਣਿਆ ਹੈ ਜੋ ਨਿਰੰਕਾਰ ਕਾ ਹੀ ਦਰਸ਼ਨ ਕੀਆ ਹੈ ਅਗੇਤੁਮਾਰੀਤੁਮ ਜਾਣੋ ਤਾਂ ਮੰਗਲਨਾਥ ਕਹਿਆ ਸੁਣੋ ਪ੍ਰਾਣਨਾਥ ਜੀ ਜੋ ਸੰਤ ਨਿਰੰਕਾਰ ਕੇ ਕੀਤੇ ਹੂਏ ਹੈਨ ਉਨਾਂਵਿੱਚ ਤੇ ਨਿਰੰਜਨ ਵਿਚ ਭੇਦਕੋਈ ਨਾਹੀਂ ਤਾਂ ਪ੍ਰਾਣਨਾਥ ਨੇ ਕਹਿਆ

ਮੰਗਲਨਾਥ ਜੀ ਆਪ ਪੂਰਨ ਬਚਨ ਕਰਤੇ ਹੋ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਜੋ ਪ੍ਰਾਣਨਾਥ ਆਹਾ ਸੋ ਊਚੇ ਬਚਨ ਕਰਦਾ ਆਹਾ ਤਾਂ ਸ੍ਰੀ ਗੁਰੂਨਾਨਕ ਜੀ ਆਖਿਆ ਸੁਣ ਮਰਦਾਨਾ ਜਿਨਾਂ ਉਪਰ ਕਰਤਾਰ ਦੀ ਕਿਰਪਾ ਹੁੰਦੀ ਹੈ ਸੋ ਏਹੋ ਜੇਹੇ ਬਚਨ ਕਰਦੇ ਹੈਨ ਸੋ ਕਛ ਪਿਰ ਨਾਹੀਂ ਬੋਲਦੇ ਏਹ ਅਸਲੀ ਨਾਥ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅਸਲੀ ਨਾਥਾਂ ਦੇ ਨਾਮ ਦੱਸੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਨਾਥਾਂ ਦੇ ਨਾਮ ਗੋਰਖਨਾਥ ੧ ਮਛੰਦ੍ਰ ਨਾਥ ੨ ਚਰਪਟ ਨਾਥ ੩ ਮੰਗਲ ਨਾਥ ੪ ਘੁੰਘੂ ਨਾਥ ੫ ਗੋਪੀ ਨਾਥ ੬ ਪ੍ਰਾਣਕਾ ਨਾਥ ੭ ਸੁਰਤ ਨਾਥ ੮ ਚੰਬਾ ਨਾਥ ੯॥ ਸੁਣ ਮਰਦਾਨਾ ਏਹ ਨਉ ਨਾਥ ਹੈਨ ਹੋਰ ਨਾਥ ਆਖਣ ਨੂੰ ਤਾਂ ਬਹੁਤੇਰੇ ਹੈਨ ਤਾਂ ਫੇਰ ਮਰਦਾਨੇ ਆਖਿਆ ਜੀ ਛੇਅ ਜਤੀ ਕੇਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਪ੍ਰਿਥਮ ਗੋਰਖ ਜਤੀ ਹੈ ੧ ਦੂਜੇ ਦੱਤਜਤੀ ੨ ਤੀਸਰਾ ਹਣਵੰਤ ਜਤੀ ੩ ਚਉਥੇ ਭੈਰੋ ਜਤੀ ੪ ਪੰਜਵਾਂ ਲਛਮਣ ਜਤੀ ੫ ਛੇਵਾਂ ਭੀਖਮ ਜਤੀ ੬ ਸੁਣ ਮਰਦਾਨਾ ਏਹ ਛੇਅ ਜਤੀ ਹੈਨ ਹੋਰ ਆਖਨ ਨੂੰ ਬਹੁਤੇਰੇ ਹੈਂ ਤਾਂ ਮਰਦਾਨੇ ਆਖਿਆ ਜੀ ਚਉਰਾਸੀ ਸਿੱਧ ਕਹੀਦੇ ਹੈਨ ਸੋ ਕੇਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸੁਣ ਭੁੰਗਰ ੧ ਸੰਘਰ ੨ ਲੰਘਰ ੩ ਝੰਗਰ ੪ ਊਰਮ ੫ ਧੂਰਮ ੬ ਕਨੀਫ਼ਾ ੭ ਹਨੀਫ਼ਾ ੮ ਲਹਰੀਪਾ ੯ ਸਾਗਰ ੧੦ ਮੰਗਰ ੧੧ ਰਾਜੀਰਤਨ ੧੨ ਪੂਰਨਨਾਸਕਾ ੧੩ ਬਿਚਾਲਕਾ ੧੪ ਜਾਲਕਾ ੧੫ ਖਿੰਥੜਾ ੧੬ ਨਿਰਤਾ ੧੭ ਸੁਰਤਾ ੧੮ ਕੇਵਲਕਰਨ ੧੯ ਸਿਮਤਾਂ ੨੦ ਗਵਨਗਲ ੨੧ ਅਮਰਨਿਧ ੨੨ ਚਤਰਬੈਨ ੨੩ ਰਾਉਐਨ ੨੪ ਕੇਲ ਕਰਨ ੨੫ ਅਉਘੜ ੨੬ ਪਰਬਤ ੨੭ ਈਸਰ ੨੮ ਭਰਥਰੀ ੨੯ ਭੂਤਵੇ ੩੦ ਕਰਨਸੰ ੩੧ ਸ਼ੰਭੂ ੩੨ ਪਕਲਨਿਧ ੩੩ ਅੱਛਰਦੈਨ ੩੪ ਪਿਪਲਙਾ ੩੫ ਸੋਰਮਾ ੩੬ ਗਿਰਬੋਧ ੩੭ ਸਾਲਕਾ ੩੮ ਕੇਸਰਕਰਨ ੩੯ ਗੈਲਸਾ ੪੦ ਅਗਨਿਧਾਰ ੪੧ ਮੁਕਤੀਸਰ ੪੨ ਚਲਨ ਨਾਰਤੋ ੪੩ ਸੂਰਐਨ ੪੪ ਸਿਧਸੈਨ ੪੫ ਗਿਰਵਰ ੪੬ ਜੋਤਲਗਨੀ ੪੭ ਜੋਤਮਗਨੀ ੪੮ ਬਿਮਲਜੋਤਿ ੪੯ ਸੀਤਲਜਲ ੫੦ ਅਘਰਘਰ ੫੧ ਤੁਲਸਜੋਗ ੫੨ ਪ੍ਰਤਪ੍ਰਾਨ ੫੩ ਅਕਾਰਨਿਰ ੫੪ ਭੋਲਸਾਰ ੫੫ ਰਾਮਕੁਆਰ ੫੬ ਕ੍ਰਿਸ਼ਨਕੁਆਰ ੫੭ ਬਿਸਨਪਤਿ ੫੮ ਸੰਕਰਜੋਗ ੫੯ ਬ੍ਰਹਮਜੋਗ ੬੦ ਮੀਰਹੁਸੈਨੀ ੬੧ ਮੀਰਜੰਬੀਲ ੬੨ ਕਲੰਦਕਨੈਨ ੬੩ ਨਲਿੰਦ੍ਰਨੈਨ ੬੪ ਸੁਰਸਤੀ ੬੫ ਗੁਵਧਨ ੬੬ ਗੁਫ਼ਾਬਾਸ਼ੀ ੬੭ ਅਲਕਨਾਸ਼ੀ ੬੮ ਕਲਕ ਸੰਗੀ ੬੯ ਏਕਰੰਗੀ ੭੦ ਕੇਵਲਕਰਮੀ ੭੧ ਕਰਮਨਾਸੀ ੭੨ ਕੁਲਬਿਲਾਸੀ ੭੩ ਮੂਲਮੰਤ੍ਰੀ ੭੪ ਜੋਗਦੰਤੀ ੭੫ ਜੋਗਹਰੇ ੭੬ ਈਸਰਪ੍ਰੰਗੀ ੭੭ ਆਪਰੂਪੀ ੭੮ ਕਲੇਸ਼ਰੂਪ ੭੯ ਰਹੀਮਜੋਗੀ ੮੦ ਖਲਾਸਮੁਗਲਾ ੮੧ ਕਿਦਾਰਜੋਗੀ ੮੨ ਸੰਭਾਲਕਾ ਕਹੀਐ ੮੩ ਜੋਗੀ ਬਚਿਤ੍ਰ ਕਹੀਐ ੮੪ ਸੁਣ ਮਰਦਾਨਾ ਏਹ ਚੁਰਾਸੀ ਸਿੱਧਾਂ ਦੇ ਨਾਉਂ ਹੈਂ ਤਾਂ ਮਰਦਾਨੇ ਆਖਿਆ ਜੀ ਨਾਥਾਂ ਦੀ ਭੀ ਨਿਸ਼ਾ ਹੋਈ ਅਤੇ ਸਿੱਧਾਂ ਦੀ ਭੀ ਨਿਸ਼ਾ ਹੋਈ ਤੇ ਗੁਰੂ ਜੀ ਜਤੀਆਂ

ਦੀ ਨਿਸ਼ਾ ਨਾ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਿਉਂ ਨਾ ਨਿਸ਼ਾ ਹੋਈ ਜੋ ਕੁਛ ਤੇਰੇ ਜੀ ਵਿੱਚ ਆਵੇ ਮਰਦਾਨਾਂ ਸੋ ਪੁੱਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀ ਆਖਦੇ ਹੋ ਜੋ ਛੇ ਜਤੀ ਹੈਨ ਅਤੇ ਜਿਨਾਂ ਗ੍ਰਸਤ ਕਦੇ ਨਹੀਂ ਕੀਤਾ ਅਤੇ ਇਸਤ੍ਰੀ ਦੇ ਨੇੜੇ ਕਦੇ ਨਹੀਂ ਗਏ ਅਜੇਹੇ ਤਾਂ ਬਹੁਤ ਹੈਨ ਗੁਰੂ ਜੀ ਏਹ ਅਰਮਾਨ ਮੈਨੂੰ ਰਹਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭਲਾ ਪੁੱਛਿਓਈ ਸੁਣ ਮਰਦਾਨਾ ਏਹ ਛਿਅ ਜਤੀ ਹੈਨ ਸੋ ਸੱਚੇ ਹੈਨ ਅਤੇ ਹੋਰਨਾਂ ਦੀ ਬਿੰਦ ਜਾਂਦੀ ਹੈ ਸੋ ਜਤੀ ਨਹੀਂ ਆਖੀਦੇ ਤਾਂ ਮਰਦਾਨੇ ਆਖਿਆ ਗੁਰੂ ਜੀ ਓਹ ਤਾਂ ਮੈਥਨ ਨਾਹੀਂ ਕਰਦੇ ਉਨਾ ਦੀ ਬਿੰਦ ਕਿਉਂਕਰ ਜਾਂਦੀ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਲੋਕ ਕਹਿਆ ॥

ਸ਼ਲੋਕ ॥ ਨਵੇ ਸਤ ਦਸਵੇਂ ਸਤ ਯਾਰਵੇਂ ਇਉਂ ਜਾਲਾ ॥ ਪ੍ਰਣਵੇ ਨਾਨਕ ਸੁਣਹੁ ਮਰਦਾਨਾ ਪਿੰਡ ਗ੍ਰਸਤੀ ਕਾਲਾ ॥ ੧ ॥ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਨਵੇਂ ਦੁਆਰੇ ਬਿੰਦ ਜਾਂਦੀ ਹੈ ਜਤੀ ਸੋਈ ਕਹੀਦੇ ਹੈਨ ਸਭਨਾਂ ਦੁਆਰਿਆਂ ਦੇ ਖ਼ਬਰਦਾਰ ਹੈਨ ਅਤੇ ਮੈਥਨ ਨਾ ਕੀਤਾ ਤੇ ਮੂੰਹ ਦੇ ਰਾਹ ਨਿਕਲ ਗਈ ਤਾਂ ਜਤੀ ਨਾਹੀਂ ਕਹੀਦੇ ਜੇ ਸਭਨਾਂ ਦੁਆਰਿਆਂ ਨੂੰ ਥੰਮੇ ਤਾਂ ਜਤੀ ਹੋਂਦਾ ਹੈ ਮਰਦਾਨਾ ਤੈਨੂੰ ਓਹ ਛੇ ਜਤੀ ਕਹੇ ਹੈਨ ਜਿਨਾਂ ਕਿਸੇ ਦੁਆਰੇ ਜਾਣ ਨਹੀਂ ਦਿੱਤੀ ਤਾਂ ਮਰਦਾਨੇ ਕਹਿਆ ਜੀ ਹੋਰਨਾਂ ਦੁਆਰਿਆਂ ਰਾਹ ਕਿਸਤਰਾਂ ਜਾਂਦੀ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਮੂਹੋਂ ਗੰਦ ਮੰਦ ਬੋਲਦੇ ਹੈਨ ਤਾਂ ਮੂੰਹ ਰਾਹ ਜਾਂਦੀ ਹੈ ਜੇ ਕਾਈ ਭਲੀ ਸੂਰਤ ਦੇਖਦੇ ਹੈਨ ਤਾਂ ਅੱਖੀਂ ਰਾਹ ਜਾਂਦੀ ਹੈ ਜੇ ਕੰਨਾਂ ਕਰਕੇ ਕੋਈ ਵਿਸ਼ੇ ਦੀ ਗੱਲ ਸੁਣੀ ਤਾਂ ਕੰਨਾਂ ਰਾਹ ਜਾਂਦੀ ਹੈ ਜੇ ਕੋਈ ਸੁਗੰਧ ਲੈਂਦਾ ਹੈ ਤਾਂ ਮਗਜ਼ ਬਿੰਦ ਸੜ ਜਾਂਦੀ ਹੈ ਤੇ ਜੇ ਕਾਈ ਭਲੀ ਸੂਰਤ ਦੇਖੀ ਤਾਂ ਸੁੱਤਿਆਂ ਸੁਪਨੇ ਵਿਖੇ ਇੰਦ੍ਰੀ ਦੇ ਰਸਤੇ ਚਲੀ ਗਈ ਸੋ ਮਰਦਾਨਾ ਅਸਾਂ ਜੋ ਤੈਨੂੰ ਏਹ ਛੇਅ ਜਤੀ ਆਖੇ ਹੈਨ ਸੋ ਏਨਾਂ ਕਿਸੇ ਰਾਹ ਨਹੀਂ ਜਾਣ ਦਿੱਤੀ ਏਹ ਜਤੀ ਅਸਲੀ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਜਤੀਆਂ ਦੀ ਭੀ ਨਿਸ਼ਾ ਹੋਈ ਤਾਂ ਫੇਰ ਮਰਦਾਨੇ ਆਖਿਆ ਜੀ ਹੁਣ ਤਾਂ ਅੱਗੇ ਚਲੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਅੱਗੇ ਭੀ ਚਲਦੇ ਆਹੇ ਤਾਂ ਗੋਪੀਨਾਥ ਮੰਗਲਨਾਥ ਨੂੰ ਕਹਿਆ ਮੰਗਲਨਾਥ ਜੀ ਨਾਨਕ ਤਪਾ ਰਮਦੇ ਹੈਨ ਤਾਂ ਮੰਗਲਨਾਥ ਨੇ ਆਖਿਆ ਗੋਪੀਨਾਥ ਜੀ ਕਿਵੇਂ ਰਹਿਨ ਤਾਂ ਰੱਖੋ ਜੀ ਐਸਾ ਸਾਧ ਜੋਗੀਸ਼ਰ ਤਾਂ ਰਹਿਣ ਕੀ ਲਾਇਕ ਹੈ ਤਾਂ ਗੋਪੀਚੰਦ ਨੇ ਕਹਿਆ ਜੀ ਤੁਸੀ ਆਖੋ ਜੀ ਤਾਂ ਮੰਗਲਨਾਥ ਤੇ ਘੁੱਘੂਨਾਥ ਤੇ ਗੋਪੀਚੰਦ ਤੇ ਗੋਰਖਨਾਥ ਤੇ ਪ੍ਰਾਣਕਾਨਾਥ ਇਨਾਂ ਸਭਨਾਂ ਮਿਲਕਰ ਆਖਿਆ ਹੇ ਨਾਨਕ ਤਪਾ ਜੀ ਤੁਮ ਕਿਉਂ ਰਮਤੇ ਹੋ ਈਹਾਂ ਹੀ ਰਹੋ ਸਿੱਧ ਮੰਡਲੀ ਮੇਂ ਗੁਜ਼ਾਰਾ ਕਰੋ ਤੁਮਾਰਾ ਤਾਂ ਜੰਜਾਲ ਕੋਈ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ ॥

ਰਾਗ ਆਸਾ ਮਹਲਾ ੧ ॥ ਏਕ ਜੰਜਾਲ ਹਮਾਰਾ ਕਹੀਐ ਸਾਧ ਮੂਰਤਿ ਕੇ ਪਰਸਣਿ ॥ ਲਾਖ ਚਉਰਾਸੀ ਹਮ ਤੇ ਛੂਟੀ ਏਕ ਸਤਗੁਰ ਕੇ ਦਰਸਨਿ ॥ ੧ ॥ ਸੁਣ ਸਿੱਧੋ ਭਾਈ ਮੇਰੇ ॥ ਸਤਿਗੁਰ ਮਿਲੈ ਤਾਂ ਹੋਇ ਨਬੇਰੇ ॥ ੧ ॥ ਰਹਾਉ ॥ ਆਸਣ

ਬੈਸਟ ਹਮਤੇ ਛੂਟੈ ਛੂਟੇ ਕਰਮ ਨਿਜ਼ਾਰਾ ॥ ਸਗਲੇ ਬੰਧਨ ਪਗ ਤੇ ਕਾਟੈ ਪਾਏ ਮੋਖ ਦੁਆਰਾ ॥ ੨ ॥ ਏਕੰਕਾਰ ਪਰ ਨਦਰ ਹਮਾਰੀ ਦੂਜਾ ਚਿਤ ਨ ਧਾਰੋ ॥ ਦਸ ਅਵਤਾਰ ਅਵਰ ਸਭ ਦੇਵਤੇ ਵਾਰ ਵਾਰ ਕਰ ਡਾਰੋ ॥ ੩ ॥ ਪ੍ਰੇਮ ਪ੍ਰੀਤ ਕੇ ਭੋਜਨ ਮੇਰੇ ਸਹਿਜ ਰੰਗ ਮਹਿ ਖੇਲੋ ॥ ਪ੍ਰਣਵੈ ਨਾਨਕ ਸੁਣਹੋ ਸਿਧੋ ਨਾਥੋ ਸ਼ਿਵ ਸ਼ਕਤੀ ਇਵ ਮੇਲੋ॥੪॥

ਤਾਂ ਮੰਗਲ ਨਾਥ ਆਖਿਆ ਨਾਨਕ ਤਪਾ ਜੀ ਤੁਮਕੋ ਨਿਰੰਜਨਨੇ ਐਸਾ ਹੀ ਕੀਆ ਹੈ ਪਰ ਹਮ ਤਾਂ ਆਪਣੇ ਵਾਸਤੇ ਕਹਿਤੇ ਹਾਂ ਜੋ ਤੁਮ ਸਾਧ ਮੂਰਤਿ ਹੋ ਤੁਮਾਰਾ ਦਰਸ਼ਨ ਦੁਰਲੰਭਹੈ ਤਾਂ ਗੁਰੂ ਨਾਨਕ ਜੀ ਕਹਿਆ ਮੰਗਲਨਾਥ ਜੀ ਮੁਖ ਕਹਿਣੇ ਕੀ ਬਾਤ ਨਾਹੀਂ ਮੁਖ ਥੀਂ ਕਹਿਆ ਬਿਲਾਸ ਹੋਤਾ ਹੈ ਪਰ ਹੁਣ ਹਮਕੋ ਆਪ ਰਜ਼ਾਇ ਦੇਵੋ ਜੀ ਤਾਂ ਮੰਗਲਨਾਥ ਤੇ ਘੁੰਘੂ ਨਾਥ ਤੇ ਗੋਪੀਨਾਥ ਏਨਾਂ ਤ੍ਰਿਹਾਂ ਨੇ ਆਖਿਆ ਨਾਨਕ ਤਪਾ ਜੀ ਤੁਮਕੋ ਨਿਰੰਕਾਰ ਜੀ ਕੀ ਰਜ਼ਾਇ ਹੈ ਜੀ ਤਾਂ ਸ੍ਰੀ ਗੁਰੂ ਅੰਗਦ ਜੀ ਮੈਂ ਤੇ ਮਰਦਾਨਾ ਅਤੇ ਸ੍ਰੀ ਗੁਰੂ ਨਾਨਕ ਜੀ ਤਿੰਨੇ ਸੁਮੇਰ ਤੋਂ ਅੰਤਰ ਧਿਆਨ ਹੂਏ॥ ਬੋਲੋ ਭਾਈ ਜੀ ਵਾਹਿਗੁਰੂ

## ਆਗੇ ਸਾਖੀ ਬਿਆਰ ਪਰਬਤ ਕੀ ਚਲੀ

ਤਾਂ ਫੇਰ ਅਸੀ ਗੁਰੂ ਜੀ ਬਿਆਰ ਪਰਬਤ ਪਰ ਜਾਇ ਖੜੇ ਹੋਏ ਤਿੱਥੇ ਅੱਗੇ ਦੱਤਾਤ੍ਰੇਓ ਸੰਨਿਆਸੀ ਲੰਮਾ ਪਿਆ ਹੋਯਾ ਸੀ ਤਾਂ ਮਰਦਾਨੇ ਪੁੱਛਿਆ ਸ੍ਰੀ ਗੁਰੂ ਜੀ ਅਸੀ ਹੁਣ ਕਿੱਥੇ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਹੁਣ ਬਿਆਰ ਪਰਬਤ ਉਪਰ ਆਇ ਖੜੇ ਹੋਏ ਹਾਂ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਅਸੀ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਸਾਢੇ ਸੱਤ ਹਜ਼ਾਰ ਜੋਜਨ ਸੁਮੇਰ ਉੱਤੋਂ ਆਏ ਹਾਂ ਤਾਂ ਫੇਰ ਮਰਦਾਨੇ ਕਹਿਆ ਜੀ ਇਥੇ ਭੀ ਕੋਈ ਸਾਧ ਆਹਾ ਤਾਂ ਗੁਰੂ ਜੀ ਕਹਿਆ ਮਰਦਾਨਾ ਏਥੇ ਭੀ ਇਕ ਸਾਧ ਬਡਾ ਅਵਧੂਤ ਪੁਰਖ ਹੈ ਜਿਸ ਤਾਈਂ ਸਭ ਸਨਿਆਸੀ ਪੂਜਦੇ ਹੈਨ ਤਾਂ ਫੇਰ ਮਰਦਾਨੇ ਕਹਿਆ ਜੀ ਉਸਦਾ ਨਾਉਂ ਕਿਆ ਹੈ ਅਤੇ ਰਹਿੰਦਾ ਕਿੱਥੇ ਹੈ ਅਤੇ ਉਸਦਾ ਦਰਸ਼ਨ ਭੀ ਕਰੀਏਂਗੇ ਤਾਂ ਗੁਰੂ ਜੀ ਕਹਾ ਮਰਦਾਨਾ ਉਸਦਾ ਨਾਉਂ ਦੱਤਾਤ੍ਰੇਓ ਹੈ ਅਤੇ ਮਰਦਾਨਿਆਂ ਓਹ ਜੋ ਉੱਚੇ ਪਹਾੜ ਹੈਨ ਓਥੇ ਰਹਿੰਦਾ ਹਈ ਅਤੇ ਉਸਨੂੰ ਭੀ ਮਿਲਾਂਗੇ ਤਾਂ ਗੁਰੂਨਾਨਕ ਜੀ ਦੱਤਾਤ੍ਰੇਓ ਦੇ ਆਸਣ ਪਰ ਜਾਇ ਖੜੇ ਹੋਏ ਤਾਂ ਗੁਰੂ ਜੀ ਗੁਰੂ ਨਾਨਕ ਜੀ ਮੈਨੂੰ ਕਹਿਆ ਕਜੋਂ ਭਾਈ ਬਾਲਾ ਤਾਂ ਮੈਂ ਆਖਿਆ ਜੀ ਜਿਓਂ ਤੁਸਾਡੀ ਰਜ਼ਾਇ ਅਤੇ ਓਥੇ ਦੱਤਾਤ੍ਰੇਓ ਅਵਧੂਤ ਬਦੇਹ ਲੰਮਾਂ ਪਇਆ ਹੈ ਤਾਂ ਮਰਦਾਨੇ ਆਖਿਆ ਜੀ ਹੁਣ ਤਾਂ ਏਥੇ ਆਇ ਪਹੁਚੇ ਹਾਂ ਸੋ ਗੁਰੂ ਜੀ ਇਸ ਤਾਈਂ ਬੁਲਾਵੋ ਤਾਂ ਸਹੀ ਕਿਓਂ ਜੋ ਆਖਦੇ ਸਾਹੇ ਜੋ ਬੜਾ ਸਾਧ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੇਰਾ ਆਖਿਆ ਭੀ ਮੰਨਣਾ ਹੈ॥ ਸ੍ਰੀ ਗੁਰੂ ਜੀ ਵਾਕ

ਹੋਂਦੀ ਦੇਹ ਬੋਲੇ ਕਿਓਂ ਨਾਹੀਂ ॥ ਸਮਝ ਦੇਖ ਅਪਨੇ ਮਨ ਮਾਹੀਂ ॥ ਜਬਲਗ ਦੇਹੀ ਤਬ ਲਗ ਆਸਾ॥ ਇਓਂ ਨ ਹੋਇ ਪੂਰਨ ਸੰਨਿਆਸਾ ॥ ਖੋਲ ਦ੍ਰਿਸ਼ਟ ਚਿਤ ਰਾਖੋ ਠਾਇ ॥ ਏਕ

ਨਰਾਇਣ ਸਭ ਘਟ ਮਾਂਹਿ॥ ਬਿਨਵੈ ਨਾਨਕ ਦੱਤਾਤ੍ਰੇਓ ॥ ਮੂਰਤ ਸਭੈ ਨਿਰੰਜਨ ਦੇਓ ॥ ੧
ਦੱਤਾਤ੍ਰੇਓਵਾਚ ॥ ਕੋਈ ਨਾਹੀਂ ਪਰ ਜੋਨ ਘਟ ਹੀ ਮਾਹੀ॥ ਬੋਲਣ ਕਾ ਜੇ ਹੋਇ
ਸੁਭਾਈ॥ ਕਯਾਂ ਹਮਾਰੀ ਮੈਲ ਨ ਲਾਗੀ॥ ਬੋਲ ਬਕਨ ਸੋਂ ਰਹੇ ਤਿਆਗੀ॥ ਹਲ ਚਲ
ਕਦੀ ਨ ਬਿਆਪੈ ਸੋਇ॥ਪੂਰਨ ਕ੍ਰਿਪਾ ਚਿਤਿ ਵਸਿਆ ਸੋਇ॥ਰੋਮ ਰੋਮ ਨਰਾਇਣ ਜਪਤਾ॥
ਕਾਹੇ ਕੋ ਰਸਨਾ ਕੌ ਬਕਤਾ॥ ਦੱਤ ਕਹੈ ਸੁਣ ਨਾਨਕ ਤਪਾ॥ਆਪ ਛੋਡ ਹੋਇ ਰਹੁ ਅਜਪਾ
॥੨॥ ਗੁਰੂ ਨਾਨਕ ਜੀ ਵਾਚ ॥ ਅਜਪਾ ਕਹੀਐ ਸੋਈ ਜਪ ਦੀਸੈ॥
ਕਿਉਂ ਨ ਜਪੀਐ ਪੂਰਨ ਜਗਦੀਸੈ॥ ਜਪ ਕਰਤੇ ਅਜਪਾ ਹੋਇ ਜਾਵੈ ॥ ਤਬ ਕਾਇਆਂ
ਨਿਰਮਲ ਹੋਇ ਆਵੈ॥ ਬਿਨਸੈ ਕਾਯਾਂ ਤਬ ਏਕ ਨ ਧਿਆਇਆ॥ ਜਬਲਗ ਕਾਇਆਂ
ਤਬਗਲ ਧਿਆਨੀ॥ ਨਾਨਕ ਬੋਲੈ ਸੱਚੀ ਬਾਨੀ॥ ਸੁਣ ਦੱਤਾਤ੍ਰੇਓ ਭਗਵਾਨ ਪਰਾਣੀ॥੩
ਦੱਤਾਤ੍ਰੇਓ ਵਾਚ ॥ ਜਾਪ ਜਪੈ ਜਪ ਦ੍ਰਿਸ਼ਟ ਨਾ ਆਵੈ॥ ਦੇਖਿ ਅਦਿਸ਼ਟ ਤਬਿ ਜਾਪੁ
ਭੁਲਾਵੈ॥ ਕਾਂਈ ਥਾਕੀ ਰਸਨਾ ਥਾਕੀ॥ ਆਪ ਨਰਾਇਣ ਹੋਯਾ ਸਾਖੀ॥ ਨਾ ਕਿਛੁ ਜਪਨਾ
ਨਾ ਕਿਛੁ ਤਪਨਾ॥ ਦੱਤ ਕਹੈ ਸਭ ਏਕੋ ਥਪਨਾ ॥ ਦੱਤ ਕਹੈ ਸੁਣ ਨਾਨਕ ਤਪਾ ॥ ਕਹੁ ਤੂੰ
ਜਾਪ ਕਾਹੂੰ ਕਾ ਜਪਾ॥੪॥ ਗੁਰੂ ਨਾਨਕ ਜੀ ਵਾਚ ॥ ਜ਼ਪਤਾ ਜਾਪ ਏਕੰਕਾਰਾ॥
ਸਭ ਮੂਰਤਿ ਤੇ ਰਹਿਤ ਨਿਆਰਾ ॥ ਨਾਨਕ ਬੋਲੇ ਸਚ ਕੀਬਾਣੀ॥ ਸੁਣ ਸੁਆਮੀ ਤੂੰ ਸਚ
ਸਮਾਣੀ॥੫॥ ਦੱਤਾਤ੍ਰੇਉ ਵਾਚ ॥ਸੁਣ ਤਪਾ ਨਿਰੰਕਾਰ ਤੈਂ ਦੇਖਿਆ ਕਹੈ ਜੀ
ਦੇਖਿਆ ਹੈ ॥ ਸੁਆਮੀ ਪੂਛੈ ਚਿਹਨ ਬਤਾਉ ॥ ਝੂਠ ਨ ਬੋਲੋ ਪਰਤਖ ਦਿਖਾਉ ॥ ਬਿਨ
ਦੇਖੈ ਕਿਆ ਸਾਖੀ ਹੋਵਹੁ॥ ਝੂਠ ਬੋਲ ਕੇ ਜਨਮ ਨ ਖੋਵਹੁ॥ ੬॥ ਗੁਰੂ ਨਾਨਕ ਜੀ ਵਾਚ
॥ ਝੂਠ ਨ ਬੋਲੋ ਤੱਤ ਵਿਰੋਲੋ॥ ਹਾਜ਼ਰ ਚਿਹਨ ਦਿਖਾਵਉਂ॥ ਜੋਗੀ ਅਰ ਸੰਨਿਆਸੀ ਭਰਮੇ
ਤਿਨਕਉ ਧੁਰ ਪਹੁਚਾਵਉ॥ ਬੇਦ ਸ਼ਾਸਤ੍ਰ ਕਰ ਦੇਵਤਾ ਭੂਲੇ ਤਿਨਕਉ ਨਹਿ ਠਹਿਰਾਵਉ
॥ ਏਕ ਨਿਰੰਜਨ ਮੂਰਤ ਆਛੀ ਤਾਂ ਕਉ ਪਰਸ ਪਰਸ ਗੁਨ ਗਾਵਉ॥੭॥ ਦੱਤਾਤ੍ਰੇਉ ਵਾਚ
॥ਸੁਆਮੀ ਬੋਲੈ ਤੱਤ ਵਿਰੋਲੈ ਕਿਉਂ ਝੂਠੀ ਬਾਤੈਂ ਬਕਤਾ॥ਮੁਖਤੇ ਬਚਨ ਉਚਾਰੋ ਓਹੀ ਜੋਤੁਮਰੇ
ਮੋਂ ਸ਼ਕਤਾ॥ ਓਹੀ ਬਾਤਾਂ ਕਹੀਏ ਮੁਖ ਤੇ ਜੋਉ ਨਿਰੰਜਨ ਭਾਵੈ॥ ਇਨ ਬਚਨੋਂ ਕਿਛੁ ਪਾਈਐ
ਨਾਹੀਂ ਕਾਹੇ ਸਤ ਗਵਾਓ॥੮॥ ਗੁਰੂ ਨਾਨਕ ਜੀ ਵਾਚ ॥ਸਤ ਹਮਾਰਾ ਕਦੀ ਨ ਜਾਵੈ
ਹਮ ਬੋਲੈਂ ਝੂਠ ਨ ਰਾਈ॥ ਏਕ ਨਿਰੰਜਨ ਸੰਗ ਹਮਾਰੇ ਅੱਠੇ ਪਹਿਰ ਰਹਾਈ॥ ਰੋਮ ਰੋਮ
ਮਹਿ ਓਹੀ ਬੋਲੈ ਦੂਜਾ ਅਵਰ ਨ ਕੋਈ॥ਐਸੇ ਦਰਸ ਕਾਰਣ ਸੁਆਮੀ ਭਰਮ ਰਹੀ ਸਭ ਲੋਈ
॥ ਸੋ ਦਰਸ਼ਨ ਹਮ ਗੁਰੂ ਦਿਖਾਇਆ ਮੀਨ ਨ ਰਹੀਆ ਮੇਖਾ॥ ਦਸ ਅਵਤਾਰ ਕਿਸੈ ਨਹਿ
ਦੇਖਿਆ ਸੋ ਹੁਨ ਪਰਤੱਖ ਦੇਖਿਆ॥੯॥ ਦੱਤਾਤ੍ਰੇਓ ਵਾਚ ॥ ਬਾਤੈਂ ਪਰ ਪਰਤੀਤ ਨ
ਆਵੈ ਜੋ ਪ੍ਰਤੱਖਜ ਨ ਦੇਖੈ॥ ਐਸੀ ਬਾਤ ਨ ਸੁਣੀਐ ਆਗੈਂਖਟ ਦਰਸ਼ਨ ਕੇ ਭੇਖੈ॥ ਤੂੰ ਤੋ ਬਾਤ
ਸੁਣਾਵੈਂ ਅਚਰਜ ਆਤਮ ਨਾਹਿ ਪਤੀਜੈ॥ ਸੁਆਮੀ ਕਹੈ ਸੁਣ ਨਾਨਕ ਤਪਾ ਝੂਠ ਸੁਣੇ ਕਸੌਂ

ਕੋਈ ਰੀਝੈ ॥ ੧੦ ॥ ਗੁਰ ਨਾਨਕ ਜੀ ਵਾਚ ॥ ਰੀਝੇਂਗੇ ਜਬ ਨੈਨੀਂ ਦੇਖੇ ਤੁਮਰਾ ਚਿੱਤ ਕਠੋਰੈ ॥ ਜਟਾ ਵਧਾਈ ਦੇਹੀ ਗਾਲੀ ਜੈਸੇ ਪਾਹਨ ਕੋਰੈ ॥ ਕੰਬਲ ਖੁੰਬ ਚੜ੍ਹਾਵੈ ਆਪੇ ਭਾਵੈ ਉੱਜਲ ਹੋਇ ਨ ਜਾਵੈ ॥ ਨਾਰੀ ਦਸਛੇਮ ਕਰੈ ਸੀਗਾਰਾ ਕੰਤ ਨ ਕਬਹੂੰ ਰਾਵੈ ॥ ੧੧ ॥ ਦੱਤਾਤ੍ਰੇਉ ਵਾਚ ॥ ਚਲਹੋ ਤਪਾ ਨਿਰੰਜਨ ਕੈਸਾ ਜੋ ਤੁਮ ਕਹਿਤ ਹੋ ਦੇਖਿਆ ॥ ਸ਼ਾਸਤ੍ਰ ਬੇਦ ਪੁਰਾਨ ਪੁਕਾਰਹਿ ਜਿਹ ਵਿਧਿ ਕਬਹੂੰ ਨ ਲੇਖਿਆ ॥ ਅਚਰਜ ਬਾਤ ਸੁਣਾਈ ਤੁਮ ਹੂੰ ਹਮ ਤੋ ਭਰਮਤ ਭਟਕਾ ॥ ਹਲ ਚਲ ਉਪਜੀ ਠਹਿਰ ਨ ਪਾਵੇਂ ਚਿਤ ਹਮਾਰਾ ਅਟਕਾ ॥ ੧੨ ॥ ਗੁਰੂ ਨਾਨਕ ਜੀ ਵਾਚ ॥ ਮੂਰਤਿ ਲਾਲ ਸਬਜ ਹੈ ਕਾਇਆਂ ਜੈਸੇ ਰੋਮ ਸੁਵਰਨਾ ॥ ਹੀਰਾ ਮੋਤੀ ਬਰਨ ਦਿਖਾਈਐ ਚੰਦ ਸੂਰਜ ਦੋ ਨੈਨਾ ॥ ਦਾਂਤ ਜੜਾਊ ਬਨੇ ਜੁਵਾਹਰ ਭਉਆਂ ਸੁ ਲਸ਼ਕਨ ਝਲਕੇ ॥ ਨਕ ਦੀਸਤ ਖੰਡੇ ਕੀ ਧਾਰਾਂ ਜੈਸੇ ਦਾਮਨ ਚਮਕੇ ॥ ਚਲ ਕਰ ਦੇਖੋ ਤੁਮੈ ਦਿਖਾਊਂ ਤਬ ਤੂੰ ਮਾਨੈ ਸੁਆਮੀ ॥ ਨਿਰੰਜਨ ਕੇ ਨਾਨਕ ਸਦਾ ਹਜੂਰੀ ਆਠੋ ਪਹਿਰ ਸਲਾਮੀ ॥ ੧੩ ॥ ਦੱਤਾਤ੍ਰੇਉ ਵਾਚ ॥ ਦੇਖੀ ਸ਼ਕਤ ਤੁਮਾਰੀ ਨਾਨਕ ਜੋ ਬੋਲੇਂ ਸੋ ਸਾਚੀ ॥ ਅਬ ਪਰਤੀਤ ਭਈਹੈ ਹਮ ਕਉ ਹਿਰਦੈ ਅੰਤਰ ਰਾਚੀ ॥ ਧੰਨ ਸੁ ਗੁਰੂ ਤੁਮਾਰਾ ਕਹੀਐ ਜਿਨ ਤੁਮਕੋ ਦੇਖਿ ਦਿਖਾਯਾ ॥ ਐਸਾ ਆਗੇ ਔਰ ਨ ਸਾਧੂ ਜੋ ਨਾਨਕ ਤਪਾ ਬਨਾਯਾ ॥ ੧੪ ॥ ਗੁਰੂ ਨਾਨਕ ਜੀ ਵਾਚ ॥ ਖਟ ਦਰਸ਼ਨ ਸਭ ਪੰਥ ਜੁ ਦੇਖੇ ਭੇਖ ਤੁਮਾਰਾ ਊਚਾ ॥ ਜਾਤ ਵਰਨ ਸਭ ਸੇਵਕ ਤੁਮਰੇ ਸੰਗ ਨ ਕੋਇ ਪਹੂਚਾ ॥ ਰਿੱਧ ਸਿੱਧ ਸਭ ਪੀਛੇ ਡਾਲੀ ਏਕੈ ਕੀਆ ਅਧਾਰਾ ॥ ॥ ਨਨਕ ਕਹਿ ਸੁਣ ਦੱਤਾ ਸੁਆਮੀ ਸਾਚਾ ਭੇਖ ਤੁਮਾਰਾ ॥ ਤਾਂ ਦੱਤਾਤ੍ਰੇਉ ਅਤੇ ਗੁਰੂ ਜੀ ਆਪਸਵਿਚ ਚਰਨ ਬੰਦਨਾ ਕੀਤੀ ਪ੍ਰਸੰਨ ਹੋਇ ਕਰ ਤਾਂ ਗੁਰੂ ਜੀ ਮੈਂ ਤੇ ਮਰਦਾਨਾ ਆਪਸਵਿਚ ਮੁਸਕਾਏ ਮਰਦਾਨੇ ਆਖਿਆ ਦੇਖ ਜਜਮਾਨ ਇਨਾਂ ਦੇ ਅੱਗੇ ਕੋਈ ਨਾਹੀਂ ਠਹਿਰ ਸਕਦਾ ਸੱਭੇ ਭਸਮ ਹੋਇ ਜਾਂਦੇ ਹੈਨ ਤਾਂ ਮੈਂ ਆਇ ਆਖਿਆ ਮਰਦਾਨਿਆਂ ਇਨਾਂ ਨੂੰ ਏਡੋ ਹੀ ਗੁਰੂ ਮਿਲਿਆ ਹੈ ਜੋ ਬਿਨਾਂ ਨਿਰੰਕਾਰ ਥੀਂ ਇਨਾਂ ਦੀ ਦ੍ਰਿਸ਼ਟ ਤਲੇ ਕੋਈ ਨਹੀਂ ਆਵਦਾ ਜਾਂ ਇਤਨੀ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਗੁਰੂ ਅੰਗਦ ਮਸਤ ਹੋਇ ਰਹਿਆ ਸਾਢੇ ਤ੍ਰੈ ਪਹਿਰ ਬਦੇਹ ਹੀ ਰਹਿਆ ਜਾਂ ਅੱਖੀਂ ਖੁੱਲ੍ਹੀਅ ਤਾਂ ਗੁਰੂ ਅੰਗਦ ਆਖਿਆ ਭਾਈ ਬਾਲਾ ਅਗੇ ਕੀਕਰ ਹੋਈ ॥ ਭਾਈ ਬਾਲਾ ਸੰਧੂ ਵਾਚ

## ਅਗੇ ਸਾਖੀ ਕਾਗਭਸੁੰਡ ਨਾਲ ਹੋਈ

ਤਾਂ ਗੁਰੂ ਜੀ ਮੈਂ ਅਤੇ ਮਰਦਾਨਾ ਅਤੇ ਸ੍ਰੀ ਗੁਰੂ ਨਾਨਕ ਜੀ ਤਿੰਨੇ ਕਾਗ ਭਸੁੰਡ ਦੇ ਆਸਣ ਪਰ ਜਾਇ ਖੜੇ ਹੋਏ ਤਾਂ ਅੱਗੇ ਕਾਗਭਸੁੰਡ ਜੀ ਕਥਾ ਕਰਦੇ ਆਹੇ ਜਦ ਕਥਾ ਦਾ ਭੋਗ ਪਇਆ ਤਾਂ ਸਭ ਸਿੱਧ ਮੁਨੀ ਦੇਵਤਾ ਆਪਣੇ ਅਸਥਾਨ ਨੂੰ ਗਏ ਪਰ ਸਭ ਪੰਛੀਆਂ ਦੇ ਰੂਪ ਹੈਸਨ ਤਾਂ ਸ੍ਰੀ ਗੁਰੂ ਜੀ ਕੀ ਆਗਿਆ ਸੇ ਮਰਦਾਨਾ ਕੀਰਤਨ ਲਗਾ ਕਰਨ ਤਾਂ ਕਾਗਭਸੁੰਡ ਸੁਣ ਕੇ ਕਹਿਆ ਏਹ ਕਿਸਕਾ ਸ਼ਬਦ ਹੈ ਔਰ ਕਿਸ ਕੀਆ ਹੋਇਆ ਹੈ ਤਾਂ ਮਰਦਾਨੇ ਆਖਿਆ ਗੁਰੂ ਨਾਨਕ ਜੀ ਕਾ ਕਹਿਆ ਹੂਆ ਹੈ ਤਾਂ ਕਾਗ ਭਸੁੰਡ ਨੇ ਕਹਿਆ ਕਲਜੁਗ ਵਿੱਚ ਜੀਆਂ ਦੇ ਉਧਾਰ

ਕਰਨ ਵਾਸਤੇ ਕਥਾ ਕੀਰਤਨ ਕੀਤਾ ਹੈ ਅਤੇ ਸਤ ਨਿਰੰਜਨ ਨਿਰੰਕਾਰ ਨੇ ਆਪ ਅਵਤਾਰ ਧਾਰਿਆ ਹੈ ਸੋ ਏਹੀ ਨਾਨਕ ਤਪਾ ਹੈ ਜੀ ਤਾਂ ਮਰਦਾਨੇ ਕਹਿਆ ਹੇ ਰਿਖੀਸ਼ਰ ਜੀ ਏਹੀ ਹੈਨ ਜੋ ਤੁਮਾਰੇ ਸਨਮੁਖ ਬੈਠੇ ਹੈਨ ਤਾਂ ਕਾਗਭਸੁੰਡ ਸੁਨਕਰ ਬਡਾ ਪ੍ਰਸੰਨ ਭਇਆ ਅਤੇ ਬਾਬੇ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਗੁਰੂ ਨਾਨਕ ਜੀ ਬਡੇ ਪ੍ਰਸੰਨ ਹੂਏ ਤੇ ਕਹਿਆ ਹੇ ਰਿਖੀ ਜੀ ਤੁਸੀ ਉਤਮ ਸ੍ਰੋਤਾ ਹੋ ਸ੍ਰੀ ਭਗਵੰਤ ਜੀ ਕਾ ਜਸ ਸੁਣਕੇ ਪ੍ਰਸੰਨ ਹੋਤੇ ਹੈਂ ਕਈ ਸ੍ਰੋਤਾ ਰਾਗ ਰਾਗਨੀ ਕੀ ਪਰਖ ਕਰਤੇ ਹੈਂ ਉਤਮ ਸ੍ਰੋਤਾ ਹੋ ਜੋ ਸ਼ਬਦ ਦੇ ਤਾਤਪਰਜ ਨੂੰ ਲਭਦੇ ਹੋ ਤਾਂ ਕਾਗ ਭਸੁੰਡ ਨੇ ਕਹਿਆ ਹੇ ਨਾਨਕ ਤਪਾ ਜੀ ਜੋ ਸ਼ਬਦ ਦੇ ਤਾਤਪਰਜ ਨੂੰ ਸਮਝਦੇ ਹੈਨ ਸੋ ਰਸ ਪੀਂਦੇ ਹੈਨ ਜੋ ਰਾਗ ਤਾਨ ਨੂੰ ਸਮਝਦੇ ਹੈਨ ਸੋ ਛਿੱਲੜ ਖਾਂਵਦੇ ਹੈਨ ਤਾਂ ਭਾਈ ਬਾਲੇ ਨੇ ਪੁੱਛਿਆ ਹੇ ਪਰਮਹੰਸ ਰਿਖੀਸ਼ਰ ਜੀ ਤੁਸੀ ਮਹਾਂ ਪੁਰਖ ਹੋ ਜੀ ਭਗਵਤ ਦੇ ਪਰੇਮੀ ਹੋ ਤੁਸਾਂ ਕਾਗ ਦੀ ਦੇਹ ਕਿਉਂਕਰ ਪਾਈ ਤਾਂ ਕਾਗਭਸੁੰਡ ਨੇ ਆਖਿਆ ਹੇ ਸੰਤ ਜੀ ਇਸ ਦੇਹੀ ਦੇ ਪ੍ਰਤਾਪ ਕਰਕੇ ਮੈਂ ਭਗਵੰਤ ਦੇ ਦਰਸ਼ਨ ਦਾ ਅਧਿਕਾਰੀ ਭਇਆ ਹਾਂ ਇਸ ਦੇਹੀ ਦੇ ਪ੍ਰਤਾਪ ਕਰਕੇ ਭਗਵੰਤ ਦੇ ਜਸ ਕਰਨੇ ਦੀ ਪ੍ਰੀਤ ਪ੍ਰਤੀਤ ਭਈ ਹੈ ਇਸ ਵਾਸਤੇ ਇਹ ਦੇਹੀ ਮੈਨੂੰ ਪਿਆਰੀ ਹੈ ਅਤੇ ਜਦ ਪ੍ਰਲੇ ਕਾਲ ਹੁੰਦੀ ਹੈ ਜਲ ਦੀ ਅਰ ਅਗਨ ਦੀ ਤਦ ਮੈਂ ਓਹੀ ਰੂਪ ਬਣ ਜਾਂਦਾ ਹਾਂ ਏਹ ਸ਼ਕਤ ਭੀ ਮੈਨੂੰ ਇਸੀ ਦੇਹੀ ਕਰਕੇ ਮਿਲੀ ਹੈ ਅਰ ਸੁਇੱਛਤ ਮਿਰਤ ਜਦ ਚਾਹੋਂ ਤਦ ਹੀ ਮਰੋਂ ਏਹ ਭੀ ਇਸ ਦੇਹੀ ਦੀ ਕ੍ਰਿਪਾ ਕਰਕੇ ਹੈ ਤਾਂ ਗੁਰੂ ਜੀ ਮੈਂ ਪੁੱਛਿਆ ਹੇ ਰਿਖੀ ਜੀ ਇਸ ਦੇਹ ਦਾ ਕਾਰਣ ਕਿਆ ਹੈ ਤਾਂ ਕਾਗਭਸੁੰਡ ਨੇ ਕਹਿਆ ਪਿਛਲੇ ਜਨਮ ਮੇਰਾ ਬ੍ਰਾਹਮਣ ਕੇ ਘਰ ਜਨਮ ਹੈਸੀ ਤੇ ਸਰਗੁਣ ਦੀ ਉਪਾਸ਼ਨਾ ਕਰਦਾ ਸਾਂ ਤਾਂ ਗੁਰੂ ਜੀ ਨੇ ਮੈਨੂੰ ਨਿਰਗੁਣ ਦੀ ਉਪਾਸ਼ਨਾ ਦੱਸੀ ਤਾਂ ਮੈਂ ਬਾਰ ਬਾਰ ਸਰਗੁਣ ਦੀ ਉਪਾਸ਼ਨਾ ਪੁੱਛਾ ਤਾਂ ਗੁਰੂ ਜੀ ਨੇ ਕਹਿਆ ਤੂੰ ਬੜਾ ਕਾਗ ਦੀ ਤਰਾਂ ਲੌਂਦਾ ਹੈਂ ਏਹ ਬਚਨ ਸੁਣਕਰ ਮੈਂ ਗੁਰੂ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਪ੍ਰਾਰਥਨਾਂ ਕੀਤੀ ਹੇ ਗੁਰੂ ਜੀ ਤੁਮਾਟਾ ਬਚਨ ਸਤ ਹੋਵੈ ਜੀ ਆਪ ਸਤਵਾਦੀ ਹੋ ਕਾਗ ਦੀ ਦੇਹ ਮਿਲੇ ਤੇ ਪਰਮੇਸ਼ਰ ਦਾ ਨਾਮ ਨਾ ਵਿਸਰੇ ਤਾਂ ਗੁਰੂ ਜੀ ਵਰ ਦਿੱਤਾ ਤੇਰੇ ਰਿਦੇ ਤੇ ਭਗਵੰਤ ਦੀ ਭਗਤੀ ਵਿਸਰੇ ਨਾਹੀਂ ਤੇ ਮ੍ਰਿਤੁ ਤੇਰੇ ਅਧੀਨ ਹੋਵੇਗੀ ਜਦ ਤੇਰੀ ਇੱਛਿਆ ਹੋਵੇ ਤਦ ਮਰੀਂ ਅਰ ਪਿਤਾ ਮੇਰਾ ਚੰਡ ਨਾਮਾ ਹੈ ਤੇ ਮਾਤਾ ਮੇਰੀ ਅਲੰਬਕਾ ਦੇਵੀ ਇਨਕੋ ਭੀ ਬ੍ਰਹਮਾ ਕਾ ਵਰ ਸੀ ਪਿਛਲੇ ਜਨਮ ਰਿਖੀ ਹੈਸਨ ਇਨ ਮਾਤਾ ਪਿਤਾ ਤੇ ਮੇਰੀ ਕਾਗ ਦੀ ਦੇਹ ਭਈ ਥੀ ਤਿਨਾਂ ਗੁਰਾਂ ਦੀ ਕ੍ਰਿਪਾ ਕਰਕੇ ਸ੍ਰੀ ਰਾਮ ਨਾਮ ਪਾਕਰ ਮੰਤ੍ਰ ਸੁਆਸ ਸੁਆਸ ਜਪਣਾ ਮੈਨੂੰ ਚਿਤ ਰਹਿਆ ਹੈ ਤਿਸ ਰਾਮ ਨਾਮ ਕੇ ਭਜਨ ਦਾ ਰਸ ਮੈਨੂੰ ਆਯਾ ਹੈ ਇਸ ਕਰਕੇ ਮੈਂ ਏਹ ਦੇਹ ਨਹੀਂ ਤਿਆਗ ਸਕਦਾ ਮੇਰੇ ਦੇਖਿਆਂ ਕਈ ਵਾਰ ਪਰਲੋ ਆਈ ਹੈ ਜੇ ਜਲ ਦੀ ਪਰਲੋ ਹੁੰਦੀ ਹੈ ਤਾਂ ਜਲ ਹੋ ਜਾਂਦਾ ਹਾਂ ਤੇ ਅਗਨ ਨਾਲ ਅਗਨ ਹੋ ਜਾਂਦਾ ਹਾਂ ਜੈਸੀ ਪਰਲੋ ਹੋਂਦੀ ਹੈ ਤੈਸਾ ਰੂਪ ਧਾਰਤਾ ਹੋਂ ਮੁਝੇ ਸੁਆਸ ਕਾ ਸੰਜਮ ਪ੍ਰਾਪਤ ਹੂਆ ਹੈ ਮੈਂ ਮਰਦਾ

ਨਹੀਂ ਤਾਂ ਗੁਰੂ ਨਾਨਕ ਜੀ ਕਹਯਾ ਰੋਮਰਿਖੀ ਤੇ ਤੁਸੀ ਭੀ ਬੜੇ ਕਿਰਜੀਵ ਹੋ ਤੁਮਾਰੇ ਦੇਖਦਿਆਂ ਕਈ ਹੋਏ ਹੈਨ ਕਏ ਹੋਵਨਗੇ ਜਿਨਾਂ ਸ੍ਰੀ ਰਾਮ ਨਾਮ ਦਾ ਸਿਮਰਨ ਕੀਤਾ ਹੈ ਸਦਾ ਅਭਿਆਸ ਸ੍ਰੀ ਰਾਮ ਨਾਮ ਜੀ ਕਾ ਕਰਦੇ ਹੈਂ ਸੋ ਜਨਮ ਮਰਨ ਵਿੱਚ ਨਹੀਂ ਆਉਂਦੇ ਸਦਾ ਸੁਖੀ ਰਹਿੰਦੇ ਹੈਨ ਤਾਂ ਗੁਰੂ ਜੀ ਮੈਂ ਤੇ ਮਰਦਾਨੇ ਕਹਿਆ ਰਿਖੀ ਜੀ ਜੋ ਆਪਨੇ ਕਹਿਆ ਹੈ ਸੋ ਸਭ ਸਤ ਹੈ ਤਾਂ ਗੁਰੂ ਨਾਨਕ ਜੀ ਕਾਗ ਭਸੁੰਡ ਪਾਸੋਂ ਵਿਦਿਆ ਹੋਏ ਗੁਰੂ ਨਾਨਕ ਜੀ ਤੇ ਮੈਂ ਅਤੇ ਮਰਦਾਨਾ ਤਿੰਨੇ ਫੇਰ ਅਲਲਾਚੀਨ ਪਰਬਤ ਤੇ ਗਏ ਤਾਂ ਮਰਦਾਨੇ ਪੁੱਛਿਆ ਜੀ ਅਸੀ ਹੁਣ ਕਿੱਥੇ ਆਏ ਹਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਅਲਲਾਚੀਨ ਪਰਬਤ ਤੇ ਆਏ ਹਾਂ ਤੇ ਸੁਣ ਮਰਦਾਨਿਆ ਅਲਲਾ ਪਰਬਤ ਨਾਉਂ ਤਦ ਪਿਆ ਹੈ ਜੋ ਏਥੇ ਅਲਲਾ ਪੰਛੀ ਰਹਿੰਦੇ ਹੈਨ ਅਤੇ ਪ੍ਰਹਿਲਾਦ ਭਗਤ ਦਾ ਏਥੇ ਰਾਜ ਹੈ ਪ੍ਰਹਿਲਾਦ ਭਗਤ ਅਲਲਾ ਦਾ ਰਾਜ ਕਰਦਾ ਹੈ ਤਾਂ ਮਰਦਾਨੇ ਆਖਿਆ ਜੀ ਪ੍ਰਹਿਲਾਦ ਭਗਤ ਏਥੇ ਹੀ ਹੈ ਜੀ ਫੇਰ ਮਰਦਾਨੇ ਪੁੱਛਿਆ ਜੀ ਉਸਦਾ ਦਰਸਨ ਭੀ ਹੋਵੇਗਾ ਗੁਰੂ ਜੀ ਕਹਿਆ ਮਰਦਾਨਿਆਂ ਹੱਭੋ ਦਰਸ਼ਨ ਹੋਵਨਗੇ ਪਰ ਉਤਾਵਲਾ ਨਾ ਹੋ ਜਦ ਏਹ ਬਾਤਾਂ ਕਰਦੇ ਹੀ ਆਹੇ ਤਿਚਰ ਤਾਂ ਨੂੰ ਅਲਲਾ ਪੰਛੀਆਂ ਆਣ ਘੇਰਾ ਘੱਤਿਆ ਜੋ ਓਨਾਂ ਅਲਲਾਂ ਦਾ ਸਰਦਾਰ ਆਹਾ ਉਸਨੇ ਇਕ ਬਚਨ ਕਹਿਆ॥ ਅਲਲਾ ਵਾਚ ॥ ਅਲਲਾਂ ਮਿਲਕਰ ਪਾਯਾ ਘੇਰਾ॥ ਕਉਨ ਗ੍ਰਿਹਿ ਤੁਮ ਕਰਹੁ ਬਸੇਰਾ॥ ਕੌਨ ਮਨੋਰਥ ਈਹਾਂ ਆਏ ॥ ਕੌਨ ਨਾਮ ਤੁਮ ਕਿਨੇ ਪਠਾਏ॥ ਅਲਲਾਚੀਨ ਪੂਛਹੈ ਬਾਤਾ ॥ ਪਿੰਡ ਪਾਇਕਰ ਫਿਰਤੇ ਕਾਚਾ ॥ ੧ ॥

ਗੁਰੂ ਨਾਨਕ ਵਾਚ ॥ ਅਲਲਾਂ ਮਿਲਕਰ ਪਾਯਾ ਘੇਰਾ ॥ ਹਿਰਦੇ ਭੀਤਰ ਲਿਆ ਬਸੇਰਾ ॥ ਦਰਸ਼ਨ ਕਾਰਣ ਈਹਾਂ ਆਯਾ ॥ ਏਕ ਨਿਰੰਜਨ ਆਪ ਲਿਆਯਾ॥ ਫੂਟ ਜਾਇ ਜੋ ਹੋਇ ਕਚਾਯਾ ॥ ਜਦ ਪਾਕਾ ਤਬ ਠਣਕ ਬਜਾਯਾ ॥ ਸੁਣ ਅਲਲਾਚੀਨ ਨਾਨਕ ਕਹਿ ਅਰਦਾਸ॥ ਏਕ ਨਿਰੰਜਨ ਰਾਖੀ ਆਸ॥ ਅਲਲਾ ਗੁਰੂ ਨਾਨਕ ਜੀ ਦਿਆਂ ਚਰਨਾਂ ਕਉ ਲਗਾ ਦੌੜਨ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਭਾਈ ਅਲਲਾਚੀਨ ਅਸੀ ਤੁਸਾਡੇ ਦਰਸ਼ਨ ਨੂੰ ਆਏ ਹਾਂ ਭਲਾ ਹੂਆ ਦਰਸ਼ਨ ਪਾਯਾ ਤਾਂ ਅੱਗੋਂ ਅਲਲਾਚੀਨ ਬੋਲਿਆ ਜੀ ਅਸੀ ਨਿਹਾਲ ਹੋਏ ਹਾਂ ਤੁਮ ਹਮਕੋ ਕ੍ਰਿਤਾਰਥ ਕੀਆ ਹੈ ਹਮਾਰੀ ਨਗਰੀ ਪਵਿੱਤ੍ਰ ਹੋਈ ਹੈ ਤਾਂ ਮਰਦਾਨਾ ਬੋਲਿਆ ਅਲਲਾਚੀਨ ਜੀ ਈਹਾਂ ਜੋ ਪ੍ਰਹਿਲਾਦ ਭਗਤ ਹੈ ਸੋ ਕਹਾਂ ਹੈ ਤਾਂ ਅਲਲਾਚੀਨ ਨੇ ਕਹਿਆ ਭਾਈ ਓਹ ਤਾਂ ਈਹਾਂ ਹੀ ਹੈ ਅਤੇ ਹਮਾਰਾ ਜਾਰਾ ਹੈ ਉਸਕਾ ਭੀ ਦਰਸ਼ਨ ਕਰੀਐ ਵਡੇ ਭਗਤ ਹੈਨ ਜੀ ਤਬ ਪ੍ਰਹਿਲਾਦ ਭਗਤ ਕਾ ਏਕ ਊਚੀ ਪਹਾੜੀ ਪਰ ਆਸਣ ਥਾ ਤਾਂ ਓਥੇ ਜਾਇ ਕੇ ਸ੍ਰੀ ਗੁਰੂ ਨਾਨਕ ਜੀ ਕਰਤਾਰ ਕਰਤਾਰ ਕਹਿਆ ਤਾਂ ਅੱਗੇ ਪ੍ਰਹਿਲਾਦ ਭਗਤ ਮਗਨ ਬੈਠਾ ਥਾ ਜਦ ਪ੍ਰਹਿਲਾਦ ਭਗਤ ਦੀ ਤਾੜੀ ਖੁਲ੍ਹੀ ਤਾਂ ਪ੍ਰਹਿਲਾਦ ਭਗਤ ਨੇ ਆਖਿਆ ਅਰੇ ਭਾਈ ਤੂੰ ਕਉਣ ਹੈ ਈਹਾਂ ਤੋ ਆਦਮੀ ਦੀ ਗਮਤਾ ਨਾਹੀਂ ਤੂੰ ਕਿਸ ਤਰਾਂ ਆਯਾ ਹੈਂ ਤਾਂ ਗੁਰੂ ਜੀ ਕਹਿਆ ਭਗਤ ਜੀ ਹਮ ਕਰਤਾਰ ਕੇ ਬੰਦੇ ਹਾਂ ਅਤੇ ਹਮ ਕਉ ਕਰਤਾਰ ਹੀ ਲੈ ਆਯਾ ਹੈ ਤਾਂ ਫੇਰ ਪ੍ਰਹਿਲਾਦ ਭਗਤ

ਬਚਨ ਬੋਲਿਆ॥ ਪ੍ਰਹਿਲਾਦੋ ਵਾਚ ॥ ਬਾਸਨ ਧੋਇ ਆਛਾ ॥ ਕੌਨ ਅੱਛਾ ਦੂਧ ਚੋਇ ਲੀਨਾ॥ ਕਉਨ ਸਮੰਨ ਬੀਚ ਸਮਾਯਾ ॥ ਕੌਨ ਠੌਰ ਰੱਖ ਦਹੀ ਜਮਾਯਾ ॥ ਕਉਨ ਜਤਨ ਕਰ ਕਾਢਿਆ ਮਾਖਨ ॥ ਕਉਨ ਤਾਉ ਦੇ ਨਿਰਮਲ ਚਾਖਨ ॥ ਪੂਛੈ ਪ੍ਰਹਿਲਾਦ ਸੁਣ ਨਾਨਕ ਤਪਾ॥ ਕਿਸ ਤੇ ਬੂਝਿਆ ਆਪ ਤੇ ਆਪਾ ॥ ੨॥ ਗੁਰੂ ਨਾਨਕ ਜੀ ਵਾਕ॥ ਤਨ ਧੋਇ ਆਛਾ ਬਾਸਨ ਕੀਨਾ ॥ ਖਿਮਾ ਚੋਇ ਦੂਧ ਮਥ ਲੀਨਾ॥ ਲਗਨ ਅਗਨਿ ਤੇ ਤਾਉ ਬਨਾਇਆ॥ ਗੁਰ ਉਪਦੇਸ਼ ਸਮਾਨ ਸਮਾਇਆ॥ ਗੁਰ ਕਿਰਪਾ ਸਾਥ ਲੀਨਾ ਮਾਖਨ ॥ ਹਰਿ ਕਿਰਪਾ ਨਿਰਮਲ ਤਤ ਚਾਖਨ॥ ਸੰਤ ਸੰਗ ਲੈ ਦਹੀ ਜਮਾਇਆ॥ਮਤਿ ਕੋ ਮਥਿ ਸ਼ਬਦ ਪ੍ਰਗਟਾਇਆ ॥ ਪ੍ਰਣਵੈ ਨਾਨਕ ਸੁਣ ਭਗਤ ਪ੍ਰਹਿਲਾਦ ਮੁਹਿ ਸੂਝ ਪੜੀ ਹੈ ਆਦਿ ਜੁਗਾਦਿ॥ ੨॥ ਪ੍ਰਹਿਲਾਦੋ ਵਾਚ ॥ ਧੰਨ ਗੁਰੂ ਜਿਨ ਦੀਆ ਗਿਆਨ ॥ ਕਲਿਜੁਗ ਅੰਦਰ ਆਛਾ ਧਿਆਨ॥ ਆਛੀ ਕਰਣੀ ਆਛਾ ਭੇਖ॥ ਆਛਾ ਬੁੱਧਿ ਆਛਾ ਬਿਬੇਕ॥ ਸੁਣ ਨਾਨਕ ਪਰਤਖ ਸਾਧ॥ ਰਾਮ ਨਰਾਇਣ ਤੁਮਰੇ ਸਾਥ॥ ੩॥ ਗੁਰੂ ਨਾਨਕ ਜੀ ਵਾਚ ॥ ਧੰਨ ਨਰਾਇਣ ਧੰਨ ਸੁ ਰਾਮ॥ ਜਿਨ ਚਲਿਤ ਦਿਖਾਇਆ ਆਤਮ ਰਾਮ॥ ਐਸੀ ਭਗਤੀ ਭਈ ਤੁਮਾਰੀ॥ ਤਾਤਕਾਲ ਪ੍ਰਭ ਕੀਨੀ ਕਾਰੀ॥ ਸਾਸ ਸਾਸ ਪ੍ਰਭ ਨਾਮ ਚਿਤਾਰਿਆ॥ ਨਾਨਕ ਜਨ ਕਾ ਕਾਜ ਸੁਆਰਿਆ ॥ ਤਾਂ ਪ੍ਰਹਿਲਾਦ ਭਗਤ ਕਹਿਆ ਨਾਨਕ ਤਪਾ ਜੀ ਤੈਨੂੰ ਕਲਜੁਗ ਵਿੱਚ ਰਾਮ ਜੀ ਨੇ ਵਡਾ ਭਗਤ ਕੀਤਾ ਹੈ ਔਰ ਆਪਕੇ ਸੰਜੋਗ ਬਹੁਤਿਆਂ ਕਾ ਉਧਾਰ ਹੋਵੇਗਾ ਤੇਰੀ ਸ੍ਰੀ ਰਾਮ ਜੀ ਨੇ ਵਡੀ ਨਦਰ ਖੋਲ੍ਹੀ ਹੈ ਤੇਰਾ ਵਡਾ ਪ੍ਰਤਾਪ ਹੋਵੇਗਾ। ਇਸ ਕਲਜੁਗ ਵਿੱਚ ਅੱਗੇ ਕਬੀਰ ਭਗਤ ਏਥੇ ਆਯਾ ਹੈ ਅਤੇ ਜਾਂ ਆਪਕੋ ਕਰਤਾਰ ਨੇ ਆਂਦਾ ਹੈ ਤਾਂ ਮਰਦਾਨੇ ਪ੍ਰਹਿਲਾਦ ਭਗਤ ਨੂੰ ਪੁੱਛਿਆ ਹੇ ਭਗਤ ਜੀ ਤੁਸੀ ਭੀ ਵਡੇ ਭਗਤ ਹੋ ਅਤੇ ਤੁਸਾਡੇ ਪਿੱਛੇ ਰਾਮ ਜੀ ਵਡਾ ਚਲਿਤ ਦਿਖਾਇਆ ਹੈ ਤੇਰੀ ਰਾਮ ਜੀ ਨੇ ਵਡੀ ਨਦਰ ਖੋਹਲੀ ਹੈ ਭਗਤ ਜੀ ਏਥੇ ਹੋਰ ਕੋਈ ਵੀ ਪਹੁਚਿਆ ਹੈ ਕਿ ਕਬੀਰ ਅਤੇ ਨਾਨਕ ਤਪਾ ਹੀ ਪਹੁਚਿਆ ਹੈ ਤਾਂ ਪ੍ਰਹਿਲਾਦ ਭਗਤ ਬੋਲਿਆ ਭਾਈ ਨਾਨਕ ਤਪੇ ਪਾਸੋਂ ਪੁੱਛ ਲੈ ਕੋਈ ਹੋਰ ਭੀ ਆਵਸੀ ਕਿ ਨਾ ਆਵਸੀ ਤਾਂ ਮਰਦਨੇ ਕਹਿਆ ਜੀ ਤੁਸੀ ਬਡੇ ਭਗਤ ਹੋ ਅਤੇ ਅਗਲੀ ਤੇ ਪਿਛਲੀ ਸਭ ਆਪ ਨੂੰ ਸਤਿ ਜੁਗ ਥੀਂ ਆਦਿ ਲੈਕੇ ਮਾਲੂਮ ਹੈ ਤਾਂ ਪ੍ਰਹਿਲਾਦ ਭਗਤ ਨੇ ਕਹਿਆ ਸੁਣ ਭਾਈ ਇਸ ਜਿਹਾ ਕੋਈ ਹੋਗਾ ਤਾਂ ਇਥੇ ਪਹੁਚੇਗਾ ਹੋਰਸ ਦਾ ਏਥੇ ਪਹੁਚਨਾ ਕੰਮ ਨਾਹੀਂ ਹੋਰ ਅੱਗੇ ਵੱਡੇ ਵੱਡੇ ਵਡੇ ਭਗਤ ਹੋਏ ਹੈਨ ਅਤੇ ਹੋਵਨਗੇ ਪਰ ਏਥੇ ਪਹੁਚਿਆ ਕੋਈ ਨਾਹੀਂ ਤਾਂ ਫੇਰ ਮਰਦਾਨੇ ਪੁੱਛਿਆ ਜੀ ਓਹ ਕਦ ਕਦ ਹੋਸੀ ਕਿਤੇ ਨੇੜੇ ਜੁਗ ਵਿੱਚ ਹੋਸੀ ਤਾਂ ਪ੍ਰਹਿਲਾਦ ਭਗਤ ਕਹਿਆ ਸੁਣ ਭਾਈ ਕਲਜੁਗ ਵਿੱਚ ਹੋਵੇਗਾ ਜਦ ਨਾਨਕ ਤਪਾ ਸਚ ਖੰਡ ਜਾਵੇਗਾ ਤਾਂ ਇਸ ਤੋਂ ਪਿੱਛੋਂ ਸਉ ਵਰ੍ਹਾ ਹੋਸੀ ਅਤੇ ਏਹਨਾਂ ਤ੍ਰੇਹਾਂ ਤੋਂ ਬਗੈਰ ਹੋਰ ਕੋਈ ਨਾ ਆਵਸੀ ਤਾਂ ਮਰਦਾਨੇ ਪੁੱਛਿਆ ਜੀ ਤ੍ਰੈ ਕੇਹੜੇ ਹੈਨ ਤਾਂ ਪ੍ਰਹਿਲਾਦ ਭਗਤ ਕਹਿਆ ਭਾਈ ਅੱਗੇ ਕਬੀਰ ਹੋਇਆ ਹੈ ਤੇ ਹੁਣ

ਨਾਨਕ ਤਪਾ ਹੂਆ ਹੈ ਅਤੇ ਫੇਰ ਓਹ ਹੋਸੀ ਤਾਂ ਮਰਦਾਨੇ ਪੁੱਛਿਆ ਜੀ ਕਬੀਰ ਜੁਲਾਹਾ ਹੋਯਾ ਤੇ ਨਾਨਕ ਜੀ ਖੱਤ੍ਰੀ ਹੋਏ ਅਤੇ ਜੀ ਓਹ ਕਿਸ ਵਰਨ ਵਿੱਚ ਹੋਵੇਗਾ ਜੀ ਤੇ ਕਿਸ ਧਰਤੀ ਹੋਸੀ ਕੇਹੜੇ ਸ਼ਹਿਰ ਤਾਂ ਪ੍ਰਹਿਲਾਦ ਭਗਤ ਕਹਿਆ ਭਾਈ ਪੰਜਾਬ ਧਰਤੀ ਤੇ ਵਰਨ ਜੱਟ ਤੇ ਸ਼ਹਿਰ ਵਟਾਲੇ ਵਿੱਚ ਹੋਸੀ ਤਾ ਗੁਰੂ ਨਾਨਕ ਜੀ ਕਹਿਆ ਕਿਉਂ ਮਰਦਾਨਾ ਸਾਡਾ ਕਹਿਆ ਝੂਠਾ ਹੀ ਜਾਨਿਆ ਆਹਾ ਤਾਂ ਮਰਦਾਨਾ ਸ੍ਰੀ ਗੁਰੂ ਜੀ ਦੇ ਚਰਨਾ ਤੇ ਢਹਿ ਪਇਆ ਗੁਰੂ ਜੀ ਮੈਂ ਭੁੱਲਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਜੋ ਪੂਰਨ ਪੁਰਖ ਹੈਨ ਸੋ ਪਾਜ ਨਹੀਂ ਰਖਦੇ ਤਾਂ ਫੇਰ ਪ੍ਰਹਿਲਾਦ ਭਗਤ ਆਖਿਆ ਤਪਾ ਜੀ ਏਹੋ ਹੀ ਪੂਰਨ ਜੋਗ ਹੈ ਜੋ ਪੂਰਨ ਪੁਰਖ ਹੈਨ ਓਹ ਆਪਣੀ ਵਡਿਆਈ ਨਹੀਂ ਕਰਦੇ ਜਿਉਂ ਕੀ ਤਿਉਂ ਹੀ ਆਖਦੇ ਹੈਨ ਤਾਂ ਮਰਦਾਨਾ ਅਧੀਨ ਹੋਇ ਚੁਪ ਕਰ ਗਇਆ ਤਾਂ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਪ੍ਰਹਿਲਾਦ ਭਗਤ ਬਹੁਤ ਖੁਸ਼ੀ ਹੋਇਕੇ ਆਪਸ ਵਿੱਚ ਪ੍ਰਸੰਨਤਾ ਦੇ ਬਚਨ ਬਿਲਾਸ ਕਰਕੇ ਅਨੰਦ ਹੂਏ ਤਾਂ ਗੁਰੂ ਨਾਨਕ ਜੀ ਕਹਿਆ ਭਗਤ ਜੀ ਹੁਣ ਅਸਾਨੂੰ ਰਜ਼ਾਇ ਦੇਵੋ ਤਾਂ ਪ੍ਰਹਿਲਾਦ ਭਗਤ ਨੇ ਕਹਿਆ ਤਪਾ ਜੀ ਤੁਝ ਕਉ ਰਾਮ ਕੀ ਰਜ਼ਾਇ ਹੈ ਤਪਾ ਜੀ ਜਹਾਂ ਤੁਮਾਰੀ ਖੁਸ਼ੀ ਅਵੇ ਤਹਾਂ ਖੇਲੋ ॥ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਇਕ ਪਹਾੜ ਦੀ ਚਲੀ

ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਗੁਰੂ ਜੀ ਮੈਂ ਅਲਲਾ ਪਰਬਤ ਉੱਤੋਂ ਅੰਤਰਧਿਆਨ ਹੋਏ ਤਾਂ ਇੱਕ ਜੰਗਲ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਹੁਣ ਅਸੀ ਕਿਤਨੇ ਜੋਜਨ ਆਏ ਹਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਸੋਲਾਂ ਲੱਖ ਜੋਜਨ ਆਏ ਹਾਂ ਤਾਂ ਫੇਰ ਮਰਦਾਨੇ ਪੁੱਛਿਆ ਜੀ ਅਸੀ ਧਰਤੀ ਪਾਸੋਂ ਸੱਭੇ ਕਿਤਨੇ ਜੋਜਨ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਅਸੀ ਸਤਾਰਹ ਲੱਖ ਤੇ ਅਠਤਾਲੀ ਹਜ਼ਾਰ ਜੋਜਨ ਧਰਤੀ ਥੋਂ ਆਏ ਹਾਂ ਤਾਂ ਮਰਦਾਨੇ ਕਹਿਆ ਜੀ ਹੁਣ ਅੱਗੇ ਭੀ ਚਲੋਗੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਅੱਗੇ ਜ਼ਰੂਰ ਹੀ ਜਾਣਾ ਹੈ ਤਾਂ ਮਰਦਾਨੇ ਆਖਿਆ ਜੀ ਅੱਗੇ ਕੇਹੜੀ ਜਗਹ ਹੈ ॥ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅੱਗੇ ਧ੍ਰੂਅ ਭਗਤ ਦਾ ਮੰਡਲ ਹੈ ਮਰਦਾਨੇ ਆਖਿਆ ਜੀ ਇਥੋਂ ਧ੍ਰੂਅ ਭਗਤ ਦਾ ਮੰਡਲ ਕਿਤਨਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਧ੍ਰੂਅ ਦਾ ਮੰਡਲ ਦੂਰ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਚਲੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਚਲ ਭਾਈ ਮਰਦਾਨਾ ਉਤਾਵਲਾ ਹੈਂ ਤਾਂ ਚਲ ਤਾਂ ਉਸ ਜੰਗਲ ਦੇ ਵਿੱਚੋਂ ਗੁਰੂ ਨਾਨਕ ਜੀ ਅੰਤਰਧਿਆਨ ਹੋਏ ਤਾਂ ਦੇਖਿਆ ਤੇ ਕੈਲਾਸ਼ ਉਪਰ ਜਾਇ ਖੜੇ ਹੋਏ ਜਾਂ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਤਾਰੇ ਨਜ਼ਰ ਨਹੀਂ ਆਉਂਦੇ ਤਾਂ ਮਰਦਾਨੇ ਕਹਿਆ ਜੀ ਹੁਣ ਤਾਂ ਤਾਰੇ ਵੀ ਨਹੀਂ ਦਿਸਦੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਹੇਠ ਦੇਖ ਜਾਂ ਮਰਦਾਨੇ ਹੇਠਾਂ ਨਜ਼ਰ ਕੀਤੀ ਤਾਂ ਸਭ ਤਾਰੇ ਹੇਠ ਨਜ਼ਰ ਆਉਂਦੇ

ਹੈਨ ਤਾਂ ਗੁਰੂ ਜੀ ਨੇ ਕਹਿਆ ਮਰਦਾਨਾ ਤਾਰੇ ਦੇਖੇ ਹੈਨ ਤਾਂ ਮਰਦਾਨੇ ਕਹਿਆ ਜੀ ਸਭ ਤਾਰੇ ਹੇਠ ਨਜ਼ਰ ਆਉਂਦੇ ਹੈਨ ਅਤੇ ਗੁਰੂ ਜੀ ਚੰਦ ਤੇ ਸੂਰਜ ਏਹ ਭੀ ਸਭ ਹੇਠ ਹੈਨ ਜੀ ਏਥੇ ਚਾਂਦਨਾ ਕਾਹਦਾ ਹੈ ਗੁਰੂ ਜੀ ਆਖਿਆ ਮਰਦਾਨਾ ਏਥੇ ਚਾਂਦਨਾ ਧ੍ਰੂਅ ਦਾ ਹੈ ਤਾਂ ਮਰਦਾਨੇ ਪੁਛਿਆ ਜੀ ਓਹ ਕਿਥੇ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਓਹ ਦੇਖ ਜੇਹੜੀ ਉੱਚੀ ਪਹਾੜੀ ਨਜ਼ਰ ਆਉਂਦੀ ਹੈ ਓਹ ਮੰਡਲ ਧ੍ਰੂਅ ਦਾ ਹੈ ਉਸਦੇ ਉਪਰ ਧ੍ਰੂਅ ਭਗਤ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਉਸਦੇ ਘਰ ਵਿਚੋਂ ਆਏ ਹਾਂ ਜੀ ਤਾਂ ਹੁਣ ਚਲਕੇ ਦਰਸ਼ਨ ਕਰੀਏ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਉਤਾਵਲਾ ਨਾ ਹੋ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਭਾਈ ਬਾਲਾ ਤਾਂ ਮੈਂ ਆਖਿਆ ਜੀ ਜੋ ਤੁਸਾਡੀ ਰਜ਼ਾਇ ਤਾਂ ਗੁਰੂ ਨਾਨਕ ਜੀ ਧਰੂਅ ਭਗਤ ਦੇ ਮੰਡਲ ਉਪਰ ਚਲੇ॥

## ਸਾਖੀ ਧ੍ਰੂਅ ਭਗਤ ਦੇ ਮੰਡਲ ਦੀ ਚਲੀ

ਤਾਂ ਗੁਰੂ ਜੀ ਅਸੀ ਤ੍ਰੈ ਹੀ ਉਸ ਪਾਸੇ ਜਾਇ ਖੜੇ ਹੋਏ ਤਾਂ ਅੱਗੇ ਧ੍ਰੂਅ ਆਪਨੇ ਮੰਡਲ ਵਿਚ ਫਿਰਦਾ ਆਹਾ ਜਾਂ ਧ੍ਰੂਅ ਭਗਤ ਦੇਖੇ ਤਾਂ ਤ੍ਰੈ ਆਦਮੀ ਦਰਵਾਜ਼ੇ ਉਪਰ ਖੜੇ ਹੈਨ ਤਾਂ ਧ੍ਰੂਅ ਭਗਤ ਦੀ ਪੁਰੀ ਦੇਖੀ ਤਾਂ ਸੱਚ ਖੰਡ ਦੇ ਸਾਮਣੇ ਸੀ ਅਤੇ ਬੈਕੁੰਠ ਧਾਮ ਦੇ ਨਿਕਟ ਹੀ ਔਤੇ ਧ੍ਰੂਅ ਭਗਤ ਜੀ ਸ੍ਰੀ ਵਿਸ਼ਨੂ ਜੀ ਕਾ ਧਿਆਨ ਕਰਦੇ ਹੈਨ ਜਿਸਦਾ ਧਿਆਨ ਕਰਦਾ ਸੀ ਸੋਈ ਵਿਸ਼ਨ ਰੂਪ ਦੇਖਕਰ ਸ੍ਰੀ ਬਾਬੇ ਨਾਨਕ ਜੀ ਕੋ ਧ੍ਰੂਅ ਭਗਤ ਨੇ ਨਮਸਕਾਰ ਕਰੀ ਅਤੇ ਕਹਿਆ ਜੀ ਅੱਜ ਹਮਾਰੇ ਧੰਨ ਭਾਗ ਹੈਨ ਏਹ ਜੋ ਪ੍ਰਤੱਖ ਵਿਸ਼ਨੂ ਕਾ ਦਰਸ਼ਨ ਭਯਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਤੁਸੀ ਬੈਕੁੰਠ ਦੇ ਸਨਮੁਖ ਰਹਿੰਦੇ ਹੋ ਅਤੇ ਵਿਸ਼ਨੂ ਦਾ ਧਯਾਨ ਕਰਦੇ ਹੋ ਸੋ ਸੁੱਧ ਚੈਤੰਨ ਨਿਰਗੁਨ ਸਰਗੁਣ ਤੁਝ ਮੇਂ ਭੀ ਅਰ ਮੇਰੇ ਮੇਂ ਭੀ ਬੈਕੁੰਠ ਮੇਂ ਭੀ ਸਾਰੇ ਜਗਤ ਮੇਂ ਭੀ ਏਕ ਹੀ ਹੈ ਸਜਾਤੀ ਵਿਜਾਤੀ ਜੁਗਤ ਤੀਨ ਭੇਦ ਤੇ ਰਹਿਤ ਹੈ ਜੋ ਵਿਸ਼ਨੂ ਤਿਸਕੋ ਨਮਸਕਾਰ ਹੋਵੇ ਸਜਾਤੀ ਕਹੀਏ ਜੈਸ਼ੇ ਮਨੁੱਖ ਪਾਸ ਮਨੁੱਖ ਵਿਜਾਤੀ ਕਹੀਏ ਮਨੁੱਖ ਪਾਸ ਬਿਰਛ ਸੁਰਤ ਕਹੀਏ ਅੰਗ ਹੋਵਨ ਸੋ ਤੂੰ ਆਪਨੇ ਅੰਤਰ ਧਿਆਨ ਹੋਕਰ ਦੇਖ ਸਭ ਕੁਛ ਤੇਰੇ ਅੰਤਰ ਹੀ ਹੈ ਤਾਂ ਧ੍ਰੂਅ ਨੇ ਮੱਥਾ ਟੇਕਿਆ ਤੇ ਕਹਿਆ ਈਹਾਂ ਆਵਨ ਕੀ ਗੰਮਤਾ ਕਿਸੀ ਕੋ ਨਾਹੀਂ ਬਿਨ ਤੁਮਾਰੇ ਐਸੇ ਬਿਖਮ ਥਾਨ ਮੇਂ ਤੁਮ ਹੀ ਆਏ ਹੋ ਤਾਂ ਗੁਰੂ ਜੀ ਕਹਿਆ ਭਗਤ ਜੀ ਸ੍ਰੀ ਰਾਮ ਨਾਮ ਕੇ ਪ੍ਰਤਾਪ ਕਰਕੇ ਪਵਨ ਤੇ ਅਸਵਾਰ ਹੋਇ ਕਰ ਸੁਖਾਲੇ ਹੀ ਆਇ ਪਹੁੰਚੇ ਹਾਂ ਨਿਰੰਜਨ ਨਿਰਬਾਨ ਪ੍ਰਮੇਸ਼ੁਰ ਕੀ ਸਹਾਇਤਾ ਤੇ ਮਰਦਾਨੇ ਕੋ ਈਹਾਂ ਪਰਬਤ ਪਰ ਛੋਡਗਏ ਅਤੇ ਗੁਰੂ ਜੀ ਮੈਂ ਅਖੰਡ ਪਰਬਤ ਪਰ ਗਿਆ ਅਤੇ ਗੁਰੂ ਨਾਨਕ ਜੀ ਧ੍ਰੂਅ ਭਗਤ ਕੋ ਵਿਸ਼ਨੂ ਕਾ ਸਰੂਪ ਦਿਖਾਇ ਕਰ ਫੇਰ ਆਪਨਾ ਰੂਪ ਦਿਖਾਇਆ ਤਾਂ ਧ੍ਰੂਅ ਭਗਤ ਨੇ ਕਹਿਆ ਧੰਨ ਹੋ ਨਾਨਕ ਤਪਾ ਜੀ ਧੰਨ ਹੋ ਕਲਜੁਗ ਦੇ ਜੀਵਾਂ ਨੂੰ ਉਧਾਰ ਕਰਨੇ ਨੂੰ ਮਾਨੁੱਖ ਰੂਪ ਧਾਰਨ ਕਰਾ ਹੈ ਕਈ ਜੀਵਾਂ ਕਾ ਉਧਾਰ ਹੋਵੇਗਾ ਕਈ ਜੀਵ ਗੋਸ਼ਟ ਕਰਕੇ ਉਧਰਨਗੇ ਅਰ ਬਾਕੀ

ਸ਼ਬਦ ਕੋ ਸੁਣਕਰ ਪੜ੍ਹ ਕਰ ਉਧਰਨ ਗੇ ਤੇ ਜੋ ਪੁਰਖ ਨਿਰਗੁਣ ਅਤੇ ਸਰਗੁਣ ਕੋ ਇੱਕ ਰੂਪ ਜਾਣਕੇ ਨਾਮ ਦੀ ਉਪਾਸ਼ਨਾ ਕਰਨਗੇ ਤਿਨਾਂ ਦਾ ਉਧਾਰ ਹੋਵੇਗਾ ਤਾਂ ਗੁਰੂ ਜੀ ਕਹਿਆ ਹਮ ਬਿਸ਼ਨੂ ਜੀ ਕੇ ਮੰਦਰ ਕੋ ਜਾਵਤੇ ਹੈਂ ਕਲਜੁਗ ਕੀ ਸਭਿ ਵਾਰਤਾ ਕਰਕੇ ਫੇਰ ਆਗਜ਼ਾ ਲੈਕੇ ਮਾਤਲੋਕ ਕੋ ਜਾਵੇਂਗੇ ਤਾਂ ਧ੍ਰਅ ਭਗਤ ਨੇ ਕਹਿਆ ਤਪਾ ਜੀ ਆਗੇ ਮੈਂ ਆਪਕੋ ਨਿਰਾਲਾ ਜਾਨਤਾ ਥਾ ਤੇ ਵਿਸ਼ਨੂ ਕੋ ਨਿਆਰੋਂ ਜਾਨਤਾ ਥਾ ਅਬ ਤਪਾ ਜੀ ਆਪਕੀ ਕ੍ਰਿਪਾ ਕਰਕੇ ਵਿਸ਼ਨੂ ਮੇਂ ਅਤੇ ਆਪ ਵਿਖੇ ਕੋਈ ਭੇਦ ਨਹੀਂ ਨਜ਼ਰ ਆਉਂਦਾ ਤੁਮਾਰੇ ਮੇਂ ਅਰ ਵਿਸ਼ਨੂ ਮੇਂ ਆਭੇਦਤਾ ਹੋਗਈ ਹੈ ਤਾਂ ਬਾਬੇ ਜੀ ਕਹਿਆ ਭਗਤ ਜੀ ਤੁਸੀ ਆਗੇਈ ਅਭੇਦ ਰੂਪ ਹੋ ਪਾਂਚ ਬਰਸ ਕੀ ਅਵਸਥਾ ਮੇਂ ਨਾਰਦ ਜੀ ਆਪ ਆਨਕੇ ਤੁਮਕੋ ਉਪਦੇਸ਼ ਕੀਤਾ ਸੋ ਤੁਸੀ ਐਸਾ ਪ੍ਰਮੇਸ਼ਰ ਮੇਂ ਲੀਣ ਹੋ ਭਜਨ ਕੀਆ ਤੇ ਸਾਖਜ਼ਾਤ ਦਰਸ਼ਨ ਕਰਾ ਦੁਬਿਧਾ ਕੋਈ ਭੀ ਨਹੀਂ ਰਹੀ ਸਰਬ ਮੇਂ ਜੋਤੀ ਜੋਤ ਕੀ ਜੋਤ ਸਮਾਇ ਰਹੀ ਹੈ ਜਜ਼ੋਂ ਪਾਨੀ ਮੇਂ ਪਾਨੀ ਮਿਲ ਜਾਂਦਾ ਹੈ ਦੂਜਾ ਭਾਵ ਰਹਾ ਨਹੀਂ ਇੱਕ ਪਰਮੇਸ਼ਰ ਹੀ ਦੇਖਿਆ ਹੈ ਜੋ ਏਕ ਤੇ ਅਨੇਕ ਹੋਇ ਵਰਤੇ ਹੈ ਅਨੇਕ ਤੋ ਏਕ ਹੋਇ ਵਰਤੇ ਹੈ ਗਿਆਨ ਰੂਪ ਬਿਬੇਕ ਰੂਪ ਭੀ ਆਪ ਹੀ ਹੈਂ ਸੋਲਾਂ ਕਲਾ ਸਪੂਰਨ ਭੀ ਆਪ ਹੀ ਹੈਂ ਆਪ ਸਰਬ ਵਿਖੇ ਅਕਾਸ਼ ਪਤਾਲ ਮੇਂ ਸਦਾ ਅਜੀਤ ਹੈਂ ਕਾਲਕਲਪਨਾ ਤੇ ਰਹਿਤ ਹੈਂ ਤਾਂ ਧ੍ਰਅ ਭਗਤ ਨੇ ਕਹਿਆ ਸੁਣੋ ਨਾਨਕ ਤਪਾ ਜੀ ਤੁਝਪਰ ਨਿਰੰਕਾਰ ਜੀ ਕੀ ਬਡੀ ਕ੍ਰਿਪਾ ਹੋਈ ਹੈ ਔਰ ਬਡੇ ਬਡੇ ਭਗਤ ਹੋਏ ਹੈਨ ਪਰ ਏਥੋਂ ਤੀਕਰ ਕੋਈ ਨਹੀਂ ਆਇਆ ਏਕ ਤੁਮ ਹੀ ਈਹਾਂ ਆਇ ਪਹੁੰਚੇ ਹੋ ਕਲਜੁਗ ਵਿੱਚ ਨਾਨਕ ਜੀ ਆਪਦੇ ਸਮਾਨ ਕੋਈ ਨਹੀਂ ਹੋਇਆ ਅਤੇ ਜੋ ਆਪਦਾ ਨਾਮ ਲਏਗਾ ਸੋ ਸੰਸਾਰ ਸੇ ਉਧਰੇਗਾ ਜਿਸ ਪਰ ਤੇਰੀ ਖ਼ੁਸ਼ੀ ਹੋਵੇਗੀ ਉਸਪਰ ਨਿਰੰਕਾਰ ਕੀ ਭੀ ਕ੍ਰਿਪਾ ਹੋਵੇਗੀ ਅਤੇ ਤਪਾ ਜੀ ਜਹਾਂ ਆਪਦੀ ਰਜ਼ਾਇ ਹੋਵੇ ਤਹਾਂ ਹੀ ਖੇਲੋ ਤਾਂ ਨਾਨਕ ਜੀ ਧਰੂਅ ਭਗਤ ਪਾਸੋਂ ਵਿਦਾ ਹੋਏ ॥ ਬੋਲੋ ਭਾਈ ਜੀ ਵਾਹਿਗੁਰੂ

## ਆਗੇ ਸਾਖੀ ਸੱਚਖੰਡ ਮੇਂ ਜਾਣੇ ਕੀ ਚਲੀ

ਤਾਂ ਗੁਰੂ ਨਾਨਕ ਜੀ ਧੁਰ ਸੱਚਖੰਡ ਦਰਬਾਰ ਮੇਂ ਜਾਇ ਪਹੁੰਚੇ ਜਹਾਂ ਬਡਾ ਪ੍ਰਕਾਸ਼ ਹੈ ਤੇ ਪ੍ਰਕਾਸ਼ ਰੂਪ ਤਖ਼ਤ ਕੇ ਊਪਰ ਸਤ ਨਿਰੰਕਾਰ ਜੋਤੀ ਸਰੂਪ ਮੇਂ ਬੈਠੇ ਹੈਂ ਸੰਪੂਰਨ ਭਗਤ ਅਵਤਾਰ ਹਾਥ ਜੋੜ ਕਰ ਖੜੇ ਹੈਂ ਅਤੇ ਬਾਬਾ ਨਾਨਕ ਜੀ ਨੇ ਓਹ ਜੋ ਕੋਟਾਨ ਸੂਰਜ ਕੇ ਸਮਾਨ ਪ੍ਰਕਾਸ਼ ਹੈ ਕੋਟਾਨ ਚੰਦ੍ਰਮਾਂ ਜੈਸਾ ਸੀਤਲ ਤਿਸਕਾ ਪ੍ਰਕਾਸ਼ ਹੈ ਓਸ ਸੱਚੇ ਪ੍ਰਕਾਸ਼ ਕੇ ਵਿਖੇ ਪ੍ਰਵੇਸ਼ ਕੀਆ ਉਸ ਜੋਤ ਰੂਪ ਭਗਵਾਨ ਕੀ ਉਸਤਤ ਕਰੀ ਔਰ ਆਗੇ ਸਤ ਸਰੂਪ ਨਿਰੰਕਾਰ ਵਿਸ਼ਨੂ ਜੀ ਬਿਰਾਜਮਾਨ ਹੈਂ ਸਰਬ ਸਮਰਥ ਸਰਬ ਸ਼ਕਤੀਵਾਨ ਭਗਵੰਤ ਜੀ ਨੇ ਕਹਿਆ ਆਉ ਨਾਨਕ ਭਗਤ ਤੂੰ ਸਦਾ ਹੀ ਮੇਰੇ ਮੇਂ ਮਿਲਿਆ ਹੈਂ ਤੇਰੇ ਔਰ ਮੇਰੇ ਮੇਂ ਕੋਈ ਭੇਦ ਨਾਹੀਂ ਪਰ ਜਿਸ ਵਾਸਤੇ ਸੰਸਾਰ ਮੇਂ ਸਤਿ ਨਾਮ ਕੇ ਉਪਦੇਸ਼ ਕੇ ਜਪਾਉਣੇ ਕੇ ਵਾਸਤੇ ਗਏ ਸੇ ਸੋ ਦ੍ਰਿੜਾਯਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸਰਬੱਗ ਸੁਾਮੀ ਜਹਾਂ ਆਪਕੀ ਆਗਿਆ

ਜੀ ਤਹਾਂ ਸਤਿ ਨਾਮ ਕਾ ਚੱਕ੍ਰ ਫੇਰਿਆ ਹੈ ਜਹਾਂ ਜਹਾਂ ਆਪਕਾ ਹੁਕਮ ਹੋਇਗਾ ਤਹਾਂ ਤਹਾਂ ਸਤਿ ਨਾਮ ਕਾ ਚੱਕ੍ਰ ਫੇਰੋਂਗਾ ਆਗੇ ਜਿਉਂ ਆਪਕੀ ਰਜ਼ਾਇ ਹੋਵੇਗੀ ਤਿਉਂ ਹੀ ਹੋਵੇਗਾ ਐਸਾ ਕਹਿ ਕਰ ਸ੍ਰੀ ਗੁਰੂ ਜੀ ਨੇ ਸੋਦਰ ਸ਼ਬਦ ਉਚਾਰਨ ਕੀਆ ਉਸਤਤ ਮੇਂ ॥

ਸੋ ਦਰ ਕੇਹਾ ਸੋ ਘਰ ਕੇਹਾ ਜਿਤ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉਂ ਕਹੀਅਨ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਨ ਪਾਣੀ ਬੈਸੰਤਰ ਗਾਵੈ ਰਾਜਾ ਧਰਮ ਦੁਆਰੇ ॥ ਗਾਵਹਿ ਚਿਤ ਗੁਪਤ ਲਿਖਿ ਜਾਣਹਿ ਲਿਖ ਲਿਖ ਧਰਮ ਵੀਚਾਰੇ ॥ ਗਾਵਹਿ ਈਸਰ ਬਰਮਾ ਦੇਵੀ ਸੋਹਨ ਸਦਾ ਸਵਾਰੇ ॥ ਗਾਵਹਿ ਇੰਦ ਇੰਦ੍ਰਾਸਣ ਬੈਠੇ ਦੇਵਤਿਆਂ ਦਰ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰ ਗਾਵਨ ਸਾਧ ਵੀਚਾਰੇ ॥ ਗਾਵਨ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨ ਪੰਡਿਤ ਪੜਨ ਰਿਖੀਸਰ ਜੁਗ ਜੁਗ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨ ਮੋਹਨ ਸੁਰਗਾ ਮਛ ਪਿਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠ ਸਠ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰ ਕਰ ਰਖੇ ਧਾਰੇ ॥ ਸੇਈ ਤੁਧਨੋ ਗਾਵਹਿ ਜੋ ਤੁਧ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰ ਕੇਤੇ ਗਾਵਨ ਸੇ ਮੈ ਚਿਤ ਨ ਆਵਨ ਨਾਨਕ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚ ਸਾਹਿਬ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨ ਰਚਾਈ ॥ ਰੰਗੀ ਰੰਗੀ ਭਾਂਤੀ ਕਰ ਕਰ ਜਿਨਸੀ ਮਾਇਆ ਜਿਨ ਉਪਾਈ ॥ ਕਰ ਕਰ ਵੇਖੈ ਕੀਤਾ ਆਪਣਾ ਜਿਉ ਤਿਸਦੀ ਵਡਿਆਈ ॥ ਜੋ ਤਿਸ ਭਾਵੈ ਸੋਈ ਕਰਸੀ ਹੁਕਮ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾਂ ਪਾਤਿ ਸਾਹਿਬ ਨਾਨਕ ਰਹਿਣ ਰਜਾਈ ॥ ੧ ॥

ਐਸਾ ਸੱਚਖੰਡ ਹੈ ਜਿਸਮੇਂ ਨਿਰੰਕਾਰ ਬਿਰਾਜਮਾਨ ਹੈ ਜਦ ਸ੍ਰੀ ਬਾਬੇ ਨਾਨਕ ਜੀ ਨੇ ਰਸਨਾ ਤੇ ਏਹ ਸ਼ਬਦ ਉਚਾਰਨ ਕੀਤਾ ਤਾਂ ਏਹ ਸ਼ਬਦ ਸੱਤ ਨਿਰੰਕਾਰ ਸੁਣਕੇ ਬੜੇ ਪ੍ਰਸੰਨ ਹੁਏ ਤਾਂ ਨਿਰੰਕਾਰ ਹੁਕਮ ਕੀਆ ਹੇ ਨਾਨਕ ਚਾਰ ਬੇਦ ਅੱਗੇ ਬ੍ਰਹਮਾ ਕੋ ਦੀਏ ਹੈਨ ਸੋ ਤਿਨਾਂ ਵੇਦਾਂ ਦੀ ਸਮਝ ਅਬਕੇ ਜੀਆਂ ਕੋ ਨਹੀਂ ਆਂਵਦੀ ਕਲਜੁਗ ਦੇ ਪ੍ਰਤਾਪ ਕਰਕੇ ਜੀਵਾਂਦੀ ਬੁੱਧ ਮਲੀਨ ਹੋਗਈ ਹੈ ਕੂੜ ਕੁਸਤਿ ਕਰਕੇ ਵੇਦਾਂ ਦੀ ਉਪਮਾ ਨਹੀਂ ਕਰ ਸਕਦੇ ਅਤੇ ਅਬ ਤੂੰ ਜਾਇਕਰ ਮਾਤਲੋਕ ਮੇਂ ਪੰਜਵਾਂ ਵੇਦ ਨਾਮ ਕੀ ਉਪਾਸ਼ਨਾ ਕਾ ਭਾਖਾ ਬਾਣੀ ਦੁਆਰੇ ਪ੍ਰਗਟ ਕਰ ਜਿਸਕੋ ਪੜ੍ਹਕੇ ਸੁਣਕੇ ਜੀਵਾਂ ਕਾ ਉਧਾਰ ਹੋਵੇਗਾ ਤਾਂ ਗੁਰੂ ਬਾਬੇ ਜੀ ਮੱਥਾ ਟੇਕਿਆ ਅਤੇ ਹਾਥ ਜੋੜਕਰ ਬੇਨਤੀ ਕਰੀ ਹੇ ਭਗਵਾਨ ਸਤਿ ਸਰੂਪ ਨਿਰੰਕਾਰ ਆਪਕੀ ਕ੍ਰਿਪਾ ਤੇ ਸਪੂਰਨ ਕਾਰਜ ਹੋਵਨਗੇ ਏਹ ਅਰਜ਼ ਕਰਕੇ ਸ੍ਰੀ ਬਾਬਾ ਨਾਨਕ ਜੀ ਉਸ ਪ੍ਰਕਾਸ਼ ਵਿੱਚੋਂ ਬਾਹਰ ਆਏ ਨਿਰੰਕਾਰ ਜੀ ਕਾ ਦਰਸ਼ਨ ਕਰਕੇ ਔਰ ਆਗਿਆ ਲੇਕਰ ਮਹਾਰਾਜ ਦੇ ਸੱਚ ਖੰਡ ਥੀਂ ਵਿਦਿਆ ਹੂਏ ॥

ਤਾਂ ਫਿਰ ਗੁਰੂ ਜੀ ਮੁੜਕੇ ਧ੍ਰੂਅ ਦੇ ਆਸਣ ਨੂੰ ਆਏ ਅਤੇ ਗੁਰੂ ਜੀ ਅਖੰਡ ਪਰਬਤ ਉੱਤੇ ਮੈਂ
ਭੀ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਆਇ ਟੇਕਿਆ ਜੀ ਅਤੇ ਅੱਗੇ ਆਕੇ ਮਰਦਾਨੇ ਨੂੰ
ਲਿਆ ਤੇ ਮਰਦਾਨੇ ਵੀ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਫੇਰ ਗੁਰੂ ਜੀ ਧ੍ਰੂਅ ਭਗਤ
ਨੂੰ ਆਇ ਕਰਤਾਰ ਕਰਤਾਰ ਕੀਤਾ ਅਤੇ ਧ੍ਰੂਅ ਨੇ ਗੁਰੂ ਨਾਨਕ ਜੀ ਸੇ ਪੂਛਿਆਂ ਹੇ ਨਾਨਕ
ਤਪਾ ਜੀ ਕੈਸਾ ਪ੍ਰਭੂ ਨਿਰੰਕਾਰ ਨਿਰਬਾਣੋਂ ਜੀ ਕੋ ਦੇਖਿਆ ਤਬ ਗੁਰੂ ਨਾਨਕ ਜੀ ਕਹਿਆ
ਹਮ ਆਪਣੇ ਏਕੰਕਾਰ ਕੋ ਦੇਖਿਆ ਹੈ ਸੱਚਾਸਾਹਿਬ ਸੱਚੇ ਤਖ਼ਤ ਪਰ ਬਿਰਾਜਮਾਨ ਹੈ ਪ੍ਰਬਲ
ਜੋਤਹੈ ਅਸਚਰਜ ਰੂਪ ਹੈ ਜਿਸਦੇ ਦਰਸ਼ਨ ਕੀਤਿਆਂ ਦੁਬਿਧਾ ਦੂਰ ਭਈ ਹੈ ਤੇ ਦੁਖ ਦੂਰ
ਭਇਆ ਸੁਖ ਪ੍ਰਾਪਤ ਹੂਆ ਹੈ ਇਤਨਾ ਕਹਿਕਰ ਗੁਰੂ ਨਾਨਕ ਜੀ ਉਥੋਂ ਧ੍ਰੂਅ ਭਗਤ ਨੂੰ
ਕਰਤਾਰ ਕਰਤਾਰ ਸਤ ਕਰਤਾਰ ਕਹਿਕਰ ਚਲੇ ਤਾਂ ਮਰਦਾਨੇ ਕਹਿਆ ਸੁਆਮੀ ਜੀ ਅਸੀ
ਪ੍ਰਿਥਵੀ ਥੋਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਚਾਲੀ
ਲੱਖ ਜੋਜਨ ਉੱਚੇ ਆਏ ਹਾਂ ਤੇ ਧ੍ਰੂਅ ਭਗਤ ਉਨਤਾਲੀ ਲੱਖ ਜੋਜਨ ਉੱਚਾ ਹੈ ਅਤੇ ਸ੍ਰੀ
ਨਿਰੰਕਾਰ ਜੀ ਕਾ ਆਸਣ ਇਕੋ ਲੱਖ ਜੋਜਨ ਧ੍ਰੂਅ ਸੇ ਪਰੇ ਹੈ ਫੇਰ ਮਰਦਾਨੇ ਕਹਿਆ ਜੀ
ਉਸਤੋਂ ਪਰੇ ਵੀ ਕੁਛ ਹੈ ਤਾਂ ਸ੍ਰੀ ਗੁਰੂ ਜੀ ਕਹਿਆਂ ਮਰਦਾਨਾ ਪਰੇ ਸੁੱਧ ਦਾ ਸ਼ੁਮਾਰ ਨਹੀਂ ਓਹ
ਕਰਤਾਰ ਬੇਸ਼ੁਮਾਰ ਹੈ ਅਤੇ ਜੋ ਕੁਛ ਕਰਤਾਰ ਨੇ ਸਾਨੂੰ ਵਿਖਾਯਾ ਹੈ ਸੋ ਕੁਛ ਦੇਖਿਆ ਹੈ ਅਤੇ
ਮਰਦਾਨਾ ਧ੍ਰੂਅ ਭਗਤ ਤੇ ਪ੍ਰਹਿਲਾਦ ਭਗਤ ਤੇ ਦੱਤਾਤ੍ਰੇਉ ਵਰਗੇ ਸਭ ਉਰੇ ਹੀ ਪੜੇ ਹੈਂ ਅਤੇ
ਅਸਾਂ ਉੱਪੱਰ ਏਡੀ ਮੇਹਰਬਾਨੀ ਕਰਤੇ ਪੁਰਖ ਕੀਹੈ ਜੋ ਅਸੀ ਏਥੇ ਆਇ ਪਹੁਤੇ ਹੈਂ ਉਸਦੇ
ਪਸਾਰੇ ਦਾ ਕੁਛ ਅੰਤ ਸ਼ੁਮਾਰ ਨਹੀਂ ਓਹ ਕਰਤਾਰ ਆਪਹੀ ਜਾਨਤਾਹੈ ਅਤੇ ਸ੍ਰਿਸ਼ਟਦੇ ਕਰਤਾ
ਬ੍ਰਹਮਾ ਬਿਸ਼ਨ ਮਹੇਸ਼ ਓਹ ਭੀਅੰਤ ਪਾਇ ਥੱਕੇ ਹੈਨ ਕਿਸੇਨੂੰ ਅੰਤ ਨਹੀਂ ਆਯਾ ਓਹਆਪਣੀ
ਕੁਦਰਤ ਨੂੰ ਆਪਹੀ ਜਾਣੇ ਕਮਲਾ ਸੰਸਾਰ ਅਵਤਾਰਾਂ ਨੂੰ ਪਰਮੇਸ਼ਰ ਜਾਣ ਬੈਠਾ ਹੈ ਅਤੇਉਨਾਂ
ਭੀ ਅੰਤ ਨਹੀਂ ਪਾਯਾ ਤਾਂ ਭਾਈ ਬਾਲਾ ਕਹੇ ਗੁਰੂ ਜੀ ਫੇਰ ਮੈਂ ਤੇ ਮਰਦਾਨੇ ਕਹਿਆ ਗੁਰੂ ਜੀ
ਤੁਸਾਂ ਸੱਭੇ ਪੁਰੀਆਂ ਵੇਖੀਆਂ ਹੈਨ ਤਾਂ ਗੁਰੂ ਜੀ ਸਾਨੂੰ ਬਚਨ ਕੀਤਾ ਭਾਈ ਅੱਖੀਂ ਮੀਟੋ ਜਾਂਅੱਖੀਂ
ਮੀਟੀਆਂ ਤਾਂ ਕਈ ਪੁਰੀਆਂ ਫਿਰਕੇ ਵੇਖੀਆਂ ਜਿੱਥੇ ਜਾਈਏ ਓਥੇਈ ਸਮੁੰਦ੍ਰ ਪਹਾੜ ਨਦੀਆਂ
ਅਨੰਤ ਸ੍ਰਿਸ਼ਟੀ ਅਕਾਸ਼ ਪਤਾਲ ਦੇਵਤਿਆਂ ਦੀਆਂ ਪੁਰੀਆਂ ਮਨੁੱਖਾਂ ਦੀਆਂ ਪੁਰੀਆਂ ਅਨੰਤਹੀ
ਕੌਤਕ ਦੇਖੇ ਫੇਰ ਅੱਖੀਂ ਖੋਲ੍ਹੀਆਂ ਤਾਂ ਸ੍ਰੀ ਬਾਬੇ ਜੀ ਦੇ ਪਾਸ ਬੈਠੇ ਹਾਂ ਤਾਂ ਅਸਾਂ ਸ੍ਰੀ ਗੁਰੂ ਜੀ ਦੇ
ਅੱਗੇ ਮੱਥਾ ਟੇਕਿਆ ਤੇ ਕਹਿਆ ਧੰਨ ਹੋ ਸ੍ਰੀ ਗੁਰੂ ਜੀ ਧੰਨ ਹੋ ਅਪਾਰ ਪੁਰਖ ਹੋ ਜੋਕੁਛਦੇਖਣਾ
ਸੀ ਸੋ ਸਭ ਕੁਛ ਅਸਾਂ ਦੇਖ ਲੀਤਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਬਾਲਾ ਜਿਸ ਉੱਪਰ
ਕਰਤਾਰ ਕਰੋਪ ਹੁੰਦਾ ਹੈ ਸੋ ਆਪਣੇ ਆਪ ਨੂੰ ਬ੍ਰਹਮ ਜਾਣੇਗਾ ਜਿਸ ਤਾਈਂ ਕਰਤਾਰ ਮਿਹਰ-
ਬਾਨੀ ਕਰਦਾ ਹੈ ਸੋ ਆਪ ਨੂੰ ਕੀਤਾ ਹੋਯਾ ਜਾਣਦਾ ਹੈ ਸੁਣੋ ਭਾਈ ਬਾਲਾ ਮਰਦਾਨਾ ਸੰਸਾਰਪਰ
ਕਰੋਪੀ ਬਹੁਤ ਹੈ ਜਿਸਪਾਸ ਚਾਰ ਟਕੇ ਜੁੜਦੇ ਹੈਨ ਚਾਰ ਬਾਹਾਂ ਹੋਂਦੀਆਂ ਹੈਨ ਅਕੇ ਕੋਈ ਦਿਨ

ਹੁਕਮ ਚਲਾਂਵਦਾ ਹੈ ਏਹ ਜੀਵ ਜਾਣਦਾ ਹੈ ਮੇਰੇ ਪਰ ਬਹੁਤ ਕਿਰਪਾ ਹੈ ਸਗੋਂ ਏਹ ਨਹੀ ਜਾਣਦਾ ਕਿ ਸਭ ਕੁਛ ਨਾਸਵੰਤ ਹੈ ਮੇਰੇ ਪਾਸ ਤੇ ਸਭ ਉਠ ਉਠ ਜਾਂਦੇ ਹੈਨ ਤੇ ਮੈਂ ਭੀ ਅੱਜ ਕਲ ਇਵੇਂ ਚਲੇ ਜਾਣਾ ਹੈ ਸੋ ਕਰਤੇ ਨੇ ਇਸ ਜੀਵ ਦੀ ਮਤ ਭਰਮਾਇ ਛਡੀ ਹੈ ਤਾਂ ਮਰਦਾਨੇ ਕਹਿਆ ਜੀ ਸਤ ਹੈ ਗੁਰੂ ਜੀ ਸਤ ਜੋ ਕੁਛ ਤੁਸਾਡੇ ਮੂੰਹੋਂ ਨਿਕਲਦਾ ਹੈ ਸੋ ਸਭ ਕੁਛ ਸੱਚ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਅਸੀ ਹੁਣ ਕੇਹੜੇ ਪਰਬਤ ਉੱਪਰ ਆਏਹਾਂ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਹੁਣ ਕਲਕ੍ਰਾ ਪਰਬਤ ਉੱਤੇ ਆਏ ਅਤੇ ਦੋਇ ਲੱਖ ਜੋਜਨ ਫਿਰੇ ਹਾਂ ਅਤੇ ਅਖੇ ਭਾਈ ਬਾਲਾ ਅਸੀ ਹੁਣ ਕਿਧਰ ਚਲੀਏ ਤਾਂ ਗੁਰੂ ਜੀ ਮੈਂ ਆਖਿਆ ਜੀ ਜਿਧਰ ਤੁਸਾਡੀ ਰਜ਼ਾਇ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਅਸੀ ਤ੍ਰਿਹ ਬੰਦਰ ਦੇ ਰਾਹ ਉੱਤੇ ਹਾਂ ਸੂਰਤ ਬੰਦਰ ਚਪਟਾ ਬੰਦਰ ਅਤੇ ਨਕਟਾ ਬੰਦਰ ਅਤੇ ਸੇਧ ਏਥੋਂ ਮਛਲੀ ਬੰਦਰ ਦਾ ਹੈ ਅਤੇ ਲਾਹੜੀ ਬੰਦਰ ਦਾ ਰਾਹ ਖਰਾ ਹੈ ਤਾਂ ਮੈਂ ਤੇ ਮਰਦ ਨੇ ਕਹਿਆ ਜੀ ਜਿਧਰ ਤੁਸਾਡੀ ਰਜ਼ਾਇ ਹੈ ਉਸ ਪਾਸੇ ਚਲੋ ਜੀ ॥

## ਸਾਖੀ ਸੀਲਾ ਪਰਬਤ ਕੀ ਚਲੀ

ਤਾਂ ਉਥੋਂ ਅੰਤ੍ਰਧਿਆਨ ਹੋਏ ਤਾਂ ਗੁਰੂ ਜੀ ਅਸੀ ਫੇਰ ਸੀਲਾ ਪਰਬਤ ਜਾਇ ਖੜੇ ਹੋਏ ਤਾਂ ਮਰਦਾਨੇ ਪੁੱਛਿਆ ਜੀ ਅਸੀ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਅਸੀ ਯਾਰਾਂ ਲੱਖ ਜੋਜਨ ਆਏ ਹਾਂ ਸੱਭੇ ਤੇਰਾਂ ਲੱਖ ਜੋਜਨ ਆਏ ਹਾਂ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਈਨਾ ਪਰਬਤ ਧ੍ਰਅ ਪਾਸੋਂ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਪੰਜੀ ਹਜ਼ਾਰ ਜੋਜਨ ਉੱਚਾ ਹੈ ਤਾਂ ਫੇਰ ਪੁੱਛਿਆ ਜੀ ਅਖੰਡ ਪਰਬਤ ਧ੍ਰਅ ਕੋਲੋਂ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਆਖਿਆ ਪੰਜਾਹ ਹਜ਼ਾਰ ਜੋਜਨ ਉੱਚਾ ਹੈ ਤਾਂ ਫੇਰ ਮੈਂ ਆਖਿਆ ਜੀ ਜਿੱਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਓਹ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਕਹਿਆ ਬਾਲਾ ਇਕ ਲੱਖ ਜੋਜਨ ਉੱਚਾ ਹੈ ਤਾਂ ਫੇਰ ਪੁੱਛਿਆ ਗੁਰੂ ਜੀ ਉਸ ਪਰਬਤ ਦਾ ਨਾਮ ਕਿਆ ਹੈ ਜਿੱਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਉਸ ਪਰਬਤ ਕਾ ਨਾਮ ਨਿਰਬਿਕਾਰ ਹੈ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਏਥੇ ਭੀ ਕੋਈ ਸਾਧ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਇਥੇ ਸਾਧ ਕੋਈ ਨਾਹੀਂ ਪਰ ਅਗਲੇ ਪਰਬਤ ਉਤੇ ਹੈ ਤਾਂ ਮਰਦਾਨੇ ਕਹਾ ਗੁਰੂ ਜੀ ਚਲੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭੁਖ ਲਗੀ ਹੈਈ ਤਾਂ ਮਰਦਾਨੇ ਆਖਿਆ ਜੀ ਇੱਥੇ ਤਾਂ ਪੰਛੀ ਭੀ ਨਾਹੀਂ ਆਂਵਦੇ ਤੇ ਆਦਮੀ ਦੀ ਕਿਆ ਆਖੀ ਹੈ ਅਤੇ ਖਾਵਣ ਨੂੰ ਕਿਸੇ ਅੱਗੇ ਆਣ ਰੱਖਿਆ ਹੈ ਜੋ ਖਾਈਏ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਓਹ ਜੋ ਉੱਚੀ ਪਹਾੜੀ ਦੇਖਦਾ ਹੈਂ ਉਸ ਉੱਪਰ ਫਲ ਪੱਕੇ ਹੈਨ ਜਿਤਨੇ ਖ਼ੁਸ਼ੀ ਆਵਨੀ ਉਤਨੇ ਖਾਇ ਆਉ ਅਤੇ ਤੋੜ ਭੀ ਲਿਆਉ ਤਾਂ ਮਰਦਾਨਾ ਗਇਆ ਕਜ਼ਾ ਦੇਖੇ ਜੋ ਕੁਦਰਤ ਦੇ ਬ੍ਰਿਛ ਫਲੇ ਹੋਏ ਹੈਨ ਤਾਂ ਮਰਦਾਨਾ ਲਗਾ ਤੋੜ ਤੋੜ ਖਵਣ ਜਾਂ ਸੁਆਦ ਲੱਗੋਸੁ ਤੇ ਛੋਡ ਨ ਸਕੇ ਬਹੁਤ ਖਾਧਿਓਸ ਅਤੇ ਹੋਰ

ਗੁਰੂ ਜੀ ਦੇ ਅੱਗੇ ਆਣ ਰੱਖਿਓਸੁ ਤਾਂ ਗੁਰੂ ਜੀ ਕਹਿਆ ਖਾਹੁ ਭਾਈ ਬਾਲਾ ਤਾਂ ਮੈਂ ਆਖਿਆ ਗੁਰੂ ਜੀ ਤੁਸੀ ਭੀ ਖਾਹੁ ਤੇ ਮੈਨੂੰ ਭੀ ਦੇਹੁ ਤਾਂ ਗੁਰੂ ਜੀ ਕਹਿਆ ਕਿਉਂ ਮਰਦਾਨਾ ਹੋਰ ਖਾਣਾਹੈਂ ਤਾਂ ਮਰਦਾਨੇ ਕਹਿਆ ਜੀ ਮੇਰਾ ਪੇਟ ਭਰਿਆ ਹੋਇਆ ਹੈ ਪਰ ਇਕ ਅੱਧਾ ਮੈਨੂੰ ਵੀ ਦੇਹੁ ਤਾਂ ਮੈਂ ਕਹਿਆ ਗੁਰੂ ਜੀ ਮਰਦਾਨਾ ਓਥੋਂ ਭੀ ਭੁੱਖਾ ਆਯਾ ਹੈ ਤਾਂ ਮਰਦਨੇ ਆਖਿਆ ਜੀ ਤੁਸੀ ਮੈਨੂੰ ਆਪੇ ਖਾਵਣ ਨੂੰ ਭੇਜਿਆ ਆਹਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਤੈਨੂੰ ਕੀ ਆਖਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸਾਂ ਤਾਂ ਕੁਝ ਨਹੀਂ ਅਖਿਆ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਏਹ ਅੰਮ੍ਰਿਤ ਫਲ ਈਵੇਂ ਜਾਂਦੇ ਹੈਨ ਏਥੇ ਖਾਵਣੇ ਵਾਲਾ ਤਾਂ ਕੋਈ ਨ ਹੀਂ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਖਾਵਣ ਵਾਲੇ ਨਾ ਹੋਵਨ ਤਾਂ ਪੈਦਾ ਕਿਉਂ ਹੋਵਨ ਤਾਂ ਮਰਦਾਨੇ ਆਖਿਆ ਗੁਰੂ ਜੀ ਇਥੇ ਤਾਂ ਅਸਾਂ ਨੋਂ ਕੋਈ ਨਜ਼ਰ ਨਹੀਂ ਆਂਵਦਾ ਅਤੇ ਜੇ ਤੁਸਾਂ ਨੋਂ ਨਜ਼ਰ ਕੋਈ ਆਂਵਦਾ ਹੈ ਤਾਂ ਦੱਸੋ ਜੀ ਤਾਂ ਗੁਰੂ ਜੀ ਕਹਿਆ ਮਰਦਾਨਾ ਏਹ ਕੁਦਰਤ ਤੇ ਫਲ ਪੈਦਾ ਹੁੰਦੇ ਹੈਨ ਜੋ ਗੁਪਤ ਮਹਾਂ ਪੁਰਖ ਉਸ ਕਰਤਾਰ ਨੇ ਕੀਨੇ ਹੈਨ ਉਨਾਂਦੇ ਵਾਸਤੇ ਏਹ ਫਲ ਪੈਦਾ ਕੀਤੇ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਅਸੀ ਤਾਂ ਗੁਪਤ ਨਾਹੀਂ ਤਾਂ ਗੁਰੂ ਜੀ ਕਹਿਆ ਮਰਦਾਨਾ ਪੂਰਨ ਪੁਰਖਾਂ ਵਿਚ ਤੇ ਗੁਪਤਾਂ ਵਿਚ ਭੇਦ ਕੋਈ ਨਾਹੀਂ ਤਾਂ ਮਰਦਾਨੇ ਕਹਿਆ ਜੀ ਹੁਣ ਇਥੇ ਹੀ ਰਹੋ ਤਾਂ ਗੁਰੂ ਜੀ ਕਹਿਆ ਮਰਦਾਨਾ ਸੁਆਦਲੱਗਾ ਹਈ ਤਾਂ ਮਰਦਨੇ ਕਹਿਆ ਜੀ ਉਥੇ ਕਿਆ ਕਰਨਾ ਹੈ ਤੇ ਇਥੇ ਕਿਆ ਨਹੀਂ ਕਰਨਾ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਹੁਣ ਅੱਗੇ ਚਲੋ ॥ ਬੋਲਹੁ ਭਾਈ ਜੀ ਵਾਹਿਗੁਰੂ॥

## ਅੱਗੇ ਸਾਖੀ ਅਹਾਰ ਪਰਬਤ ਕੀ ਚਲੀ

ਤਾਂ ਓਥੋਂ ਗੁਰੂ ਨਾਨਕ ਜੀ ਅੰਤ੍ਰਧਿਆਨ ਹੋਏ ਨਾਲੇ ਹੀ ਅਸੀ ਆਹੇ ਤਾਂ ਅਹਾਰ ਪਰਬਤ ਪਰ ਜਾਇ ਪਹੁਚੇ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਅਸੀ ਹੁਣ ਕਿੱਥੇ ਆਏ ਹਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਅਸੀ ਅਹਾਰ ਪਰਬਤ ਪਰ ਆਏ ਹਾਂ ਤਾਂ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਅਸੀ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਮਰਦਾਨਿਆਂ ਨਉ ਲੱਖ ਜੋਜਨ ਆਏ ਹਾਂ ਸੱਭੋ ਬਾਈ ਲੱਖ ਜੋਜਨ ਆਏ ਹਾਂ ਮਰਦਾਨੇ ਆਖਿਆ ਜੀ ਤੁਸੀ ਜੋ ਏਥੇ ਸਾਧ ਆਖਦੇ ਸਾਓ ਸੋ ਕਿੱਥੇ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਇਥੇ ਹੀ ਹੈ ਤਾਂ ਮਰਦਾਨੇ ਆਖਿਆ ਜੀ ਚਲੋ ਤਾਂ ਗੁਰੂ ਜੀ ਆਖਿਆ ਮਰਦਾਨਾ ਤੂੰ ਉਤਾਵਲਾ ਨਾ ਹੋਇਆ ਕਰ ਤਿਚਰੀ ਨੂੰ ਓਹ ਸਾਧ ਕੁਟੀਆ ਦੇ ਵਿੱਚੋਂ ਬਾਹਰ ਨਿਕਲ ਆਯਾ ਤਾਂ ਉਸ ਸਾਧ ਨੇ ਕਹਿਆ ਅਰੇ ਭਾਈ ਤੁਮ ਕਉਣ ਹੋ ਜੋ ਈਹਾਂ ਆਇ ਪਹੁਚੇ ਹੋ ਤਾਂ ਗੁਰੂ ਜੀ ਕਹਿਆ ਅਰੇ ਭਾਈ ਮੇਰਾ ਨਾਮ ਨਾਨਕ ਨਿਰੰਕਾਰੀ ਹੈ ਤਬ ਓਹ ਸਾਧ ਬੋਲਿਆ ਅਰੇ ਭਾਈ ਹਮ ਤੇਰਾ ਨਾਮ ਨਾਨਕ ਤਪਾ ਸੁਣਿਆ ਥਾ ਤਾਂ ਗੁਰੂ ਨਾਨਕ ਜੀ ਕਹਿਆ ਅਰੇ ਸਾਧ ਤੂੰ ਕਿਆ ਜਾਣਤਾ ਥਾ ਤਾਂ ਓਸ ਸਾਧ ਕਹਿਆ ਅਰੇ ਭਾਈ ਹਮ ਕੋ ਗੁਰੂ ਨੇ ਬਤਾਯਾ ਥਾ ਤਾਂ ਗੁਰੂ ਜੀ ਕਹਿਆ ਅਰੇ ਸਾਧ ਤੇਰਾ ਨਾਉਂ ਕਿਆ

ਹੈ ਔਰ ਤੇਰੇ ਗੁਰੂ ਕਾਨਾਉਂ ਕਿਆ ਹੈ ਤਾਂ ਉਸ ਸਾਧ ਕਹਿਆ ਨਾਨਕ ਤਪਾ ਜੀ ਮੇਰੇ ਗੁਰੂ ਕਾ
ਨਾਉਂ ਤਾਂ ਸੀਲਸੈਣ ਹੈ ਅਤੇ ਮੇਰਾ ਨਾਉਂ ਕਲਿਆਣ ਹੈ ਤਾਂ ਗੁਰੂ ਜੀ ਕਹਾ ਅਰੇ ਸਾਧ ਉਹ
ਮੁਝੇ ਜਾਣਤਾ ਥਾ ਤਾਂ ਕਲਿਆਣ ਕਹਿਆ ਭਾਈ ਨਾਨਕ ਤਪਾ ਜੀ ਮੇਰੇ ਸੀਲਸੈਣ ਕਹਿਆ
ਥਾ ਜੋ ਨਾਨਕ ਜੀ ਅਵਤਾਰ ਲੀਆ ਹੈ ਤ੍ਰੇਤੇ ਜੁਗ ਹਮ ਉਸਕੇ ਪਾਸ ਰਹਿਤੇ ਥੇ ਤ੍ਰੇਤੇ ਜੁਗ
ਵਿਚ ਉਸਦਾ ਨਾਉਂ ਰਾਮਜੀ ਥਾ ਹਮ ਉਸਕੇ ਆਗੇ ਰਹਿਤੇ ਥੇ ਮੇਰਾ ਗੁਰੂ ਇਉਂ ਕਹਿਤਾ ਥਾ
ਤਾਂ ਗੁਰੂ ਨਾਨਕ ਜੀ ਕਹਿਆ ਅਰੇ ਭਾਈ ਕਲਿਆਣ ਅਬ ਤੇਰਾ ਗੁਰੂ ਕਿੱਥੇ ਹੈ ਤਾਂ ਕਲਿਆਣ
ਕਹਿਆ ਮੇਰਾ ਗੁਰੂ ਏਥੇ ਹਾਜ਼ਰ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਭਾਈ ਸੀਲਸੈਣ
ਕਹਾਂ ਬੈਠੇ ਹੈਨ ਹਮ ਕਉ ਦਰਸ਼ਨ ਕਰਵਾਉ ਤਾਂ ਕਲਿਆਣ ਨੇ ਕਹਿਆ ਮੈਂ ਆਪਣੇ ਗੁਰੂ
ਨੂੰ ਖ਼ਬਰ ਕਰਨਾ ਹਾਂ ਤਾਂ ਗੁਰੂ ਜੀ ਕਹਿਆ ਜਾਹ ਭਾਈ ਖ਼ਬਰ ਕਰ ਤੇ ਜਾਇ ਕਹੁ ਕਿ ਗੁਰੂ
ਨਾਨਕ ਬਾਹਰ ਖੜਾ ਹੈ ਤਾਂ ਕਲਿਆਣ ਨੇ ਕਹਿਆ ਭਲਾ ਭਾਈ ਸੋ ਕਲਿਆਣ ਆਪਣੇ ਗੁਰੂ
ਜੀ ਕੋ ਕਹਿਆ ਗੁਰੂ ਜੀ ਬਾਹਰ ਤਿੰਨ ਸਾਧ ਖੜੇ ਹੈਂ ਪਰ ਆਪ ਕਉ ਜਾਣੇ ਹੈਂ ਤਾਂ ਗੁਰੂ ਕਹਾ
ਤੂੰ ਜਾਇ ਕਰ ਪੁੱਛ ਮੇਰੇ ਕਦੋਂ ਕੇ ਅਸ਼ਨਾਇ ਹੋ ਤਾਂ ਕਲਿਆਣ ਨੇ ਕਹਿਆ ਅਰੇ ਭਾਈ ਮੇਰਾ
ਗੁਰੂ ਪੁੱਛਦਾ ਹੈ ਜੋ ਮੇਰੇ ਕਦੋਂ ਦੇ ਅਸ਼ਨਾ ਹੋ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਕਲਿਆਣ
ਤੂੰ ਫੇਰ ਜਾਇਕਰ ਕਹੁ ਜੋ ਤ੍ਰੇਤੇ ਜੁਗ ਵਿਚ ਤੇਰਾ ਨਾਮ ਕਿਆ ਥਾ ਤਬ ਤੂੰ ਮੇਰੇ ਕੋਲ ਰਹਿਤਾ
ਥਾ ਜੋ ਮੈਂ ਤੁਮਕੋ ਜਾਣਤਾ ਹੋਂ ਤਾਂ ਕਲਿਆਣ ਨੇ ਜਾਇਕੇ ਆਖਿਆ ਗੁਰੂ ਜੀ ਇਉਂ ਕਹਿਤਾ
ਹੈ ਜੋ ਤ੍ਰੇਤੇ ਵਿੱਚ ਤੇਰਾ ਨਾਉਂ ਕਿਆ ਥਾ ਤਾਂ ਫੇਰ ਸੀਲਸੈਣ ਕਹਿਆ ਤੂੰ ਜਾਇਕਰ ਪੂਛ ਜੋ ਤ੍ਰੇਤੇ
ਤੇਰਾ ਨਾਮ ਕਿਆ ਥਾ ਮੇਰਾ ਗੁਰੂ ਪੁਛਦਾ ਹੈ ਜਦ ਕਲਿਆਣ ਨੇ ਜਾਇ ਪੁੱਛਿਆ ਜੀ ਮੇਰਾ ਗੁਰੂ
ਕਹਿੰਦਾ ਹੈ ਤੁਸਾਡਾ ਤ੍ਰੇਤੇ ਜੁਗ ਵਿੱਚ ਕੀ ਨਾਉਂ ਸੀ ਤਾਂ ਗੁਰੂ ਨਾਨਕ ਜੀ ਕਹਿਆ ਕਲਿਆਣ ਤ੍ਰੇਤੇ
ਵਿੱਚ ਮੇਰਾ ਨਾਉਂ ਰਾਜਾ ਰਾਮ ਆਹਾ ਤਾਂ ਜਾਇ ਗੁਰੂ ਨੂੰ ਸਭ ਹਕੀਕਤ ਕਹੀ ਤਾਂ ਸੀਲਸੈਣ ਨੇ ਕਹਿਆ
ਗੁਰੂ ਨਾਨਕ ਜੀ ਆਗੇ ਆਇਕੇ ਦਰਸ਼ਨ ਦੇਹੋ ਤਾਂ ਕਲਿਆਣ ਨੇ ਜਾਇਕੇ ਹੱਥ ਜੋੜ ਕੇ ਬੇਨਤੀ
ਕੀਤੀ ਜੀ ਮੇਰਾ ਗੁਰੂ ਕਹਿੰਦਾ ਹੈ ਆਪ ਅੰਦਰ ਆਇਕੇ ਦਰਸ਼ਨ ਦੇਓ ਤਾਂ ਗੁਰੂ ਨਾਨਕ ਜੀ ਤੇ
ਨਾਲ ਮੈਂ ਤੇ ਮਰਦਾਨਾ ਤ੍ਰੈ ਹੀ ਅੰਦਰ ਜਾਇ ਖੜੇ ਹੋਏ ਜਾਂਦੇ ਹੀ ਸ੍ਰੀ ਗੁਰੂ ਨਾਨਕ ਜੀ ਅਵਾਜ਼
ਕੀਤਾ ਕਰਤਾਰ ਕਰਤਾਰ ਤਾਂ ਅੱਗੋਂ ਸੀਲਸੈਣ ਆਖਿਆ ਜੀ ਸੱਤਿ ਕਰਤਾਰ ਸੱਤਿ ਕਰਤਾਰ
ਅੱਗੋਂ ਸੀਲਸੈਣ ਉਠ ਖੜਾ ਹੋਇਆ ਤੇ ਮੂਹੋਂ ਕਹਿਓਸੁ ਆਈਏ ਬੈਠੀਏ ਜੀ ਤਾਂ ਗੁਰੂ ਨਾਨਕ
ਜੀ ਤੇ ਅਸੀ ਬੀ ਬੈਠ ਗਏ ਤਾਂ ਸੀਲਸੈਣ ਆਖਿਆ ॥ ਕਉਣ ਗੁਰੂ ਕਉਣ ਮੰਤ੍ਰ॥ ਕਉਣ
ਵਿੱਦਿਆ ਕਉਣ ਜੰਤ੍ਰ॥ ਕਉਣ ਕਲਾ ਲੈ ਈਹਾਂ ਆਏ ॥ ਕਉਨ ਨਾਮ ਤੁਮ ਕਿਨੈ ਮੰਗਾਏ॥
ਸੀਲਸੈਣ ਪੂਛੈ ਸੁਣ ਰੇ ਭਾਈ॥ ਬੋਲੈ ਬਚਨ ਦੇਹ ਸਮਝਾਈ॥ ੧॥ ਗੁਰੂ ਨਾਨਕ ਜੀ ਵਾਚ
॥ ਗੁਰ ਕਰਤਾਰ ਮੰਤ੍ਰ ਦ੍ਰਿੜਾਈ॥ ਵਿੱਦਿਆ ਦੀਨੀ ਆਪ ਸਹਾਈ॥ ਸਰਕਲਾ ਲੈ ਈਹਾਂ ਆਏ
॥ ਅਮਰ ਅਜੋਨੀ ਪਕੜ ਮੰਗਾਏ॥ ਬੋਲੈ ਨਾਨਕ ਸੀਲਸੈਣ ਭਾਈ॥ ਰਾਮ ਤ੍ਰੇਤੇ ਤੁਮ ਸਮਝਾਈ

॥੨॥ ਸੀਲਸੈਣ ਵਾਚ ॥ ਰਾਜਾ ਰਾਮ ਤ੍ਰੇਤੇ ਜੁਗ ਹੂਆ॥ ਕਲਜੁਗ ਮਹਿ ਨਾਨਕ ਗੁਰ ਬੀਆ॥ ਬੀਤੇ ਜੁਗ ਬੀਤਾ ਹੈ ਅਉਰ॥ ਤਬ ਤੂੰ ਰਹਿਤਾ ਕਾਕੀ ਠਉਰ॥ ਦੱਸ ਨਾਮ ਤੂੰ ਅਪਣ ਮੋਹੂ॥ ਸੀਲਸੈਣ ਪੂਛੈ ਸਭ ਤੋਹੂ॥ ੩॥ ਗੁਰੂ ਨਾਨਕ ਜੀ ਵਾਚ ॥ ਸਤਜੁਗ ਅੰਦਰ ਨਾਮ ਹਮਾਰਾ॥ ਮਿਹਰਵਾਨ ਰਖਿਆ ਕਰਤਾਰਾ॥ ਤ੍ਰੇਤੇ ਰਾਮਚੰਦ੍ਰ ਅਵਿ ਹੋਤਾ॥ ਦੁਆਪਰ ਹਰੀ ਚੰਦ ਕਹੀਤਾ॥ ਕਲਜੁਗ ਨਾਨਕ ਕਹਿਤ ਸੀਲਸੈਣ ਕਹੁ ਤੋਹੂ॥ ਅਪਨਾ ਨਾਉ ਬਤਾਇਆ ਮੋਹੂ॥ ਅਗਲੇ ਜੁਗਾਂ ਦੀ ਖ਼ਬਰ ਤੁਮੇਂ ਨਾਹੀ॥ ਨਹੀਂ ਤਾਂ ਸਭ ਤੁਮਕੋ ਦੇਹੁ ਬਤਾਈ॥ ੪॥ ਤਬ ਸੀਲਸੈਣ ਉਠਕਰ ਪ੍ਰਦੱਖਣਾਂ ਕੀਨੀ ਤੇ ਡੰਡੌਤ ਕਰੀ ਤੇ ਚਰਨਾਂ ਪਰ ਢਹਿ ਪਇਆ ਧੰਨ ਹੋ ਰਾਜਾ ਰਾਮ ਪਰਦੁਖ ਨਿਵਾਰਣਹਾਰੇ ਮਹਾਂਪੁਰਖ ਆਪ ਐਸੀ ਦਯਾ ਕਰੀ ਜੋ ਦਰਸ਼ਨ ਦੀਆ ਔਰ ਹਮਾਰਾ ਜਨਮ ਸਫਲ ਕੀਆ ਤਬ ਸੀਲਸੈਣ ਕਹਿਆ ਕਲਿਆਣ ਜੀ ਪ੍ਰਸਾਦਿ ਤਿਆਰ ਕਰੋ ਤਬ ਛੱਤ੍ਰੀ ਪ੍ਰਕਾਰ ਕਾ ਭੋਜਨ ਤਿਆਰ ਕਰਾਇਆ ਤਬ ਹਾਥ ਜੋੜ ਕਰ ਕਲਿਆਣ ਨੇ ਕਹਿਆ ਤਪਾ ਜੀ ਰਸੋਈ ਤਯਾਰ ਹੈ ਤਾਂ ਗੁਰੂ ਜੀ ਬਚਨ ਕੀਤਾ ਭਾਈ ਬਾਲਾ ਤੇ ਮਰਦਾਨਾ ਜਾਵੇ ਰਸੋਈ ਜੇਵੇਂ ਤਾਂ ਸੀਲਸੈਣ ਕਹਿਆ ਗੁਰਦੇਵ ਜੀ ਆਪ ਮੇਹਰਬਾਨੀ ਕਰਕੇ ਚਲੀਏ ਤਾਂ ਗੁਰੂ ਨਾਨਕ ਜੀ ਕਹਿਆ॥ ਸੀਲ ਸੰਜਮ ਕੀ ਭੁਗਤ ਹਮ ਖਾਈ ਬਹੁੜ ਭੁਖ ਨਹੀਂ ਲਾਗੀ॥ ਹਮ ਮਾਤੇ ਹੈਂ ਰਾਮ ਰਸਾਇਣ ਆਠ ਪਹਿਰ ਧਨ ਰਾਤੇ॥ ੧॥ ਤਾਂ ਸੀਲਸੈਣ ਬੇਨਤੀ ਕਰ ਤੁਮੀ ਕਉ ਤਾਂ ਨਿਰੰਕਾਰ ਜੀ ਕੀ ਭੁੱਖ ਹੈ ਪਰ ਹਮਾਰ ਭਲਾ ਕਿਉਂ ਕਰ ਹੋਵੇਗਾ ਜੀ ਤਾਂ ਗੁਰੂ ਜੀ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਮੈਂ ਤਿੰਨਾਂ ਪ੍ਰਸਾਦਿ ਛਕਿਆ ਤਬ ਸੀਲਸੈਣ ਬੜਾ ਪ੍ਰਸੰਨ ਹੂਆ ਸੀਲਸੈਣ ਕਹਾ ਰਾਜਾ ਰਾਮ ਕਾ ਦਰਸ਼ਨ ਭਯਾ ਹੈ ਤਾਂ ਗੁਰੂ ਜੀ ਪੰਜ ਦਿਨ ਉਥੇ ਰਹੇ ਤ ਸੀਲਸੈਣ ਪਾਸੋਂ ਵਿਦਾ ਹੂਏ ਤਾਂ ਮੂੰਹ ਮਾਤਲੋਕ ਨੂੰ ਧਰਿਆ॥ ਉਹਾਂ ਸੇ ਬਨੇ ਅੰਤ੍ਰਧਾਰੀ॥ ਸੀਨ ਪਰਬਤ ਪਰ ਕਰੀ ਉਤਾਰੀ॥ ਤਾਂ ਪੂਛੇ ਬਾਲਾ ਅਪਨੇ ਗੁਰ ਕਉ॥ ਕਿਤਨੇ ਜੋਜਨ ਆਏ ਉਹਾਂ ਸੋ॥ ਤਾਂ ਬਾਲੇ ਪੁਛਿਆ ਜੀ ਸੀਨ ਪਰਬਤ ਪਾਸੋਂ ਸੀਲਾ ਪਰਬਤ ਕਿਤਨਾ ਉਚਾ ਹੈ ਤਾਂ ਗੁਰੂ ਜੀ ਕਹਿਆ ਲੱਖ ਜੋਜਨ ਉਚਾ ਹੈ ਅਸੀ ਫੇਰ ਲੱਖ ਜੋਜਨ ਆਏ ਹਾਂ ਤਾਂ ਫੇਰ ਗੁਰੂ ਨਾਨਕ ਜੀ ਅਤੇ ਦੋਵੇਂ ਅਸੀ ਫੇਰ ਘਿਰਨ ਪਰਬਤ ਤੇ ਆਏ ਤਾਂ ਫੇਰ ਮਰਦਾਨੇ ਪੁੱਛਿਆ ਜੀ ਅਸੀ ਕਿਸ ਪਰਬਤ ਉਤੇ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀ ਘਿਰਨ ਪਰਬਤ ਪਰ ਆਏ ਹਾਂ ਤਾਂ ਮਰਦਾਨੇ ਆਖਿਆ ਜੀ ਅਸੀ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਅਸੀ ਚਾਰ ਲੱਖ ਜੋਜਨ ਆਏ ਹਾਂ ਸੱਭੋ ਸਤਾਈ ਲੱਖ ਜੋਜਨ ਆਏ ਹਾਂ ਤਾਂ ਫੇਰ ਮਰਦਾਨੇ ਕਹਿਆ ਜੀ ਏਥੇ ਵੀ ਕੋਈ ਸਾਧ ਰਹਿੰਦਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾਂ ਇਥੇ ਇਕ ਰਿਖੀਸ਼ਰ ਹੈ ਮਰਦਾਨੇ ਕਹਿਆ ਜੀ ਉਸ ਕੋ ਭੀ ਦੇਖੀਏਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਏਥੇ ਹੀ ਓਹਆ ਮਿਲਸੀ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਉਸ ਪਹਾੜਉ ਪਰ ਇਕ ਬੜਾ ਤਲਾਵ ਸੀ ਪਰ ਕੁਦਰਤ ਨਾਲ ਜਲ ਦਾ ਭਰਿਆ ਖੜਾ ਸੀ ਤਾਂ ਉਥੇ ਸ੍ਰੀ ਗੁਰੂ ਜੀ

ਲਗੇ ਇਸ਼ਨਾਨਕ ਕਰਨ ਓਹ ਰਿਖੀਸ਼ਰ ਆਇਆ ਤੇ ਆਂਵਦਿਆ ਹੀ ਆਖਿਓਸੁ॥ਇਸ਼ਨਾਨ ਮੱਧੇ ਕਤੋਗਤੰ ਸੁਆਂਗ ਭਗਤ ਗੁਣੀ ਗੁਣੀ ਕੁਮੇਰ ਸੁਮੇਰ ਪਰਬਤਮੀਨਸਪਰਬਤ ਰੰਗਤੇ॥੧ ਰਿਖੀਸ਼ਰੋ ਵਾਚ ॥ਸੁਣ ਰੇ ਭਾਈ ਏਹ ਤੂੰ ਜੋ ਇਸ਼ਨਾਨ ਕਰਤਾ ਹੈਂ ਕਿਸਵਾਸਤੇ ਇਸਸਾਗਰ ਕੌ ਗਤੋ ਕਰਤਾ ਹੈਂ ਉਨਾਂ ਭਗਤਾਂ ਵਾਂਗਰ ਬੈਠਾ ਹੈਂ ਜੈਸੇ ਕੁਮੇਰ ਰਿਖੀਸ਼ਰ ਸ਼ੁਮੇਰ ਪਰਬਤ ਕੇ ਊਪਰ ਬੈਠਾ ਹੈ ਕਦੇ ਹਲਿ ਚਲਿ ਹੂਆ ਨਾਹੀਂ ਅਰ ਜੈਸੇ ਮੀਨ ਤਰੰਗ ਜਲ ਸਿਉਂ ਕਰਤਾ ਹੈ ਅਰ ਬਿਛੜੇ ਹੂਏ ਪ੍ਰਾਨ ਹਤਿ ਹੋ ਜਾਤੇ ਹੈਂ ਤੂੰ ਜੋ ਇਸ ਸਿਉਂ ਤਰੰਗ ਕਰਤਾ ਹੈਂ॥

ਤਾਂ ਗੁਰੂ ਨਾਨਕ ਜੀ ਬਚਨ ਕੀਤਾ ॥ਇਸ਼ਨਾਨ ਏਕੰਕਾਰੰ॥ ਸੁਆਂਗ ਸਤਿਗੁਰ ਭੰਡਾਰੰ ॥ ਕੁਮੇਰ ਚਿਤ ਠਹਿਰੰ॥ਮੀਨ ਨਾਨਕ ਗੋਬਿੰਦ ਜਲ ਤਰੰਗ॥੨॥ ਤਾਂ ਰਿਖੀਸ਼ਰ ਪੁੱਛਿਆ ਅਰੇ ਸਾਧ ਤੈਂ ਕਿਆ ਕਹਿਆ ਹੈ ਮੈਂ ਤੋ ਸਮਝਿਆ ਨਾਹੀਂ ਤਾਂ ਗੁਰੂ ਨਾਨਕ ਜੀ ਤਿਸਦਾ ਪ੍ਰਮਾਰਥ ਕਹਿੰਦੇ ਹੈਨ॥ਇਸ਼ਨਾਨ ਏਕੰਕਾਰ ਕੇ ਦਰਸ਼ਨ ਕਾ ਕੀਆ ਸੁਆਂਗ ਸਤਿਗੁਰਾਂ ਦੇ ਭੰਡਾਰਤੋਂ ਲੀਆ ਕੁਮੇਰ ਜੈਸਾ ਚਿੱਤ ਠਹਿਰਾਇਆ ਹੈ ਗੋਬਿੰਦ ਕੇ ਨਾਮ ਕਾ ਜਲ ਨਾਨਕ ਮੀਨ ਤਰੰਗ ਕਰਤਾ ਹੈ ਜੇ ਓਹ ਭੂਲ ਬਿਛੜਤੇ ਪ੍ਰਾਣ ਹਤਿ ਹੋਇ ਜਾਤਾ ॥ ੨ ॥ ਤਾਂ ਰਿਖੀਸ਼ਰ ਨੇ ਕਹਿਆ ਜੀ ਕਲਜੁਗ ਵਿੱਚ ਨਾਨਕ ਤਪਾ ਤੂੰਹੀ ਹੈਂ ਅਤੇ ਤ੍ਰੇਤੇ ਜੁਗ ਮੇਂ ਰਾਮਚੰਦ੍ਰ ਤੁਸੀ ਸਾਓ ਤਾਂ ਗੁਰੂ ਜੀ ਕਹਿਆ ਹੇ ਰਿਖੀਸ਼ਰ ਮੈਂ ਹੀ ਨਾਨਕ ਹੋਂ ਅਰੇ ਰਿਖੀਸ਼ਰ ਤੇਰਾ ਕਿਆ ਨਾਮ ਹੈ ਤਾਂ ਉਸ ਰਿਖੀਸ਼ਰ ਨੇ ਕਹਿਆ ਤਪਾ ਜੀ ਮੇਰਾ ਨਾਮ ਸੁਖਚੈਨ ਰਿਖੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਅਰੇ ਰਿਖੀ ਤੂੰ ਵੁਹ ਹੈਂ ਜੋ ਰਾਜਾ ਜਨਕ ਦਾ ਸੇਹਜਾ ਵਿਛਾਉਂਦਾ ਸੈਂ ਤਾਂ ਰਿਖੀਸ਼ਰ ਕਹਿਆ ਹਾਂ ਤਪਾ ਜੀ ਮੈਂ ਓਹੀ ਹਾਂ ਤਾਂ ਸੁਖਚੈਨ ਰਿਖੀਸ਼ਰ ਪ੍ਰਦੱਖਣਾ ਕਰਕੇ ਚਰਨਾਂ ਉੱਪਰ ਢਹਿ ਪਿਆ ਮੂਖ ਥੀਂ ਕਹਿਆ ਧੰਨ ਹਮਾਰੇ ਭਾਗ ਹੈਂ ਜੋ ਹਮਕੋ ਦਰਸ਼ਨ ਦੀਆ ਤਬ ਗੁਰੂ ਜੀ ਰਜ਼ਾਇ ਮੰਗੀ ਰਿਖੀਸ਼ਰ ਪਾਸੋਂ ਵਿਦਿਆ ਹੋਏ॥ ਤਾਂ ਓਥੋਂ ਅੰਤ੍ਰਧਿਆਨ ਹੂਏ ਤਾਂ ਉਲਕਾ ਪਰਬਤ ਉੱਤੇ ਆਏ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਹੁਣ ਅਸੀ ਕਿੱਥੇ ਆਏ ਹਾਂ ਤੇ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਹਿਆ ਅਸੀ ਉਲਕਾ ਪਰਬਤ ਤੇ ਆਏ ਹਾਂ ਅਤੇ ਮਰਦਾਨਾ ਅਸੀ ਯਾਰਾਂ ਲੱਖ ਜੋਜਨ ਆਏ ਹਾਂ ਸੱਭੋ ਚਾਲੀ ਲੱਖ ਜੋਜਨ ਆਏ ਹਾਂ ਤਾਂ ਮਰਦਾਨੇ ਪੁੱਛਿਆ ਜੀ ਏਹ ਕੇੜ੍ਹੇ ਬੰਦਰ ਦਾ ਰਸਤਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਪਹਿਲਾ ਘੁਰਾਟ ਬੰਦਰ ਆਵੇਗਾ ਦੂਜਾ ਲਾਹੜੀ ਬੰਦਰ ਆਵਸੀ ਅਤੇ ਤੀਸਰਾ ਮਛਲੀ ਬੰਦਰ ਆਵੇਗਾ ਤਾਂ ਮਰਦਾਨੇ ਕਹਿਆ ਜੀ ਅਸੀ ਕਿਸ ਖੰਡ ਵਿੱਚ ਜਾ ਪਹੁੰਚਾਂਗੇ ਗੁਰੂ ਜੀ ਕਹਾ ਮਰਦਾਨਾ ਹੁਣ ਭਾਰਤਖੰਡ ਵਿੱਚ ਪਹੁੰਚਾਂਗੇ ਤਾਂ ਮਰਦਾਨੇ ਕਹਿਆ ਗੁਰੂ ਜੀ ਅਸਾਂ ਨੌ ਖੰਡ ਪ੍ਰਿਥਵੀ ਨਾ ਦੇਖੀ ਤਾਂ ਗੁਰੂ ਜੀ ਕਹਿਆ ਮਰਦਾਨਾ ਕਿੰਪੁਰਸ ਦੀਪ ਖੰਡ ਭਾਰਤ ਖੰਡ ਨੂੰ ਕਹੀਦਾ ਹੈ ਅਤੇ ਭਾਰਤ ਖੰਡ ਤਾਂ ਤੂੰ ਦੇਖਿਆ ਹੈ ਚਲ ਅਭਜਨੀ ਖੰਡ ਦਿਖਾਵੀਏ ਉਸ ਖੰਡ ਦੇ ਪੁਰਸ਼ ਰਾਤ ਨੂੰ ਇਸਤ੍ਰੀਆਂ ਹੋ ਜਾਂਦੇ ਹੈਨ ਤਾਂ ਅੱਖੀਂ ਮੀਟੋ ਜਾਂ ਅੱਖੀਂ ਮੀਟੀਆਂ ਫੇਰ ਖੋਲ੍ਹੀਆਂ ਤਾਂ ਅਭਜਨੀ ਖੰਡ ਵਿੱਚ ਬੈਠੇ ਹਾਂ ਉਥੋਂ ਦੇ ਸਭ ਲੋਕ ਦਰਸ਼ਨ ਨੂੰ

ਆਏ ਓਥੋਂ ਦਾ ਰਾਜਾ ਭੀ ਗੁਰੂ ਜੀ ਦੀ ਚਰਨੀਂ ਆਇ ਪਿਆ ਉਸ ਰਾਜਾ ਕਹਾ ਜੀ ਮੇਰਾ ਪ੍ਰਸਾਦ ਛਕੀਏ ਜੀ ਤਾਂ ਗੁਰੂ ਜੀ ਮੈਨੂੰ ਕਹਿਆ ਬਾਲਾ ਤੂੰ ਸ਼ੇਰ ਕਾ ਰੂਪ ਹੋ ਜਾ ਤਾਂ ਸ਼ੇਰ ਹੋ ਬੈਠਾ ਤਾਂ ਗੁਰੂ ਨਾਨਕ ਜੀ ਕਹਾ ਭਾਈ ਮੇਰੇ ਸ਼ੇਰ ਕਾ ਅਹਾਰ ਦੇਓ ਰਾਜੇ ਕਹਾ ਜੀ ਜੋ ਹੁਕਮ ਹੋਵੇ ਤਾਂ ਗੁਰੂ ਕਹਾ ਰਾਜਾ ਆਪਨੇ ਪੁੱਤ੍ਰ ਕਾ ਅਹਾਰ ਦੇ ਤਾਂ ਰਾਜਾ ਨੇ ਪੰਜਾਹ ਰਾਣੀਆਂ ਵਿਆਹੀਆਂ ਸਾਨ ਇੱਕੋ ਪੁੱਤ੍ਰ ਸੀ ਪਰ ਰਾਜ ਲਾਇਕ ਸੀ ਸੋ ਰਾਜੇ ਨੇ ਸ਼ੇਰ ਕੇ ਅੱਗੇ ਦੀਆ ਤਾਂ ਗੁਰੂ ਜੀ ਕਹਾ ਤੇਰੇ ਮਨ ਮੇਂ ਗਿਲਾਨੀ ਨਹੀਂ ਗਈ ਤਾਂ ਰਾਜੇ ਕਹਾ ਜੀ ਮੋਹ ਕਰਕੇ ਗਈ ਸੀ ਤੇ ਉਪਾਸ਼ਨਾ ਕਰਕੇ ਨਹੀਂ ਗਈ ਜੋ ਇਸ ਲੜਕੇ ਰਾਜ ਕਰਨਾ ਹੈ ਤਾਂ ਇਹ ਮਰੇਗਾ ਨਹੀਂ ਤੇ ਸੰਤ ਤਾਂ ਪਰਮੇਸ਼ਰ ਰੂਪ ਹੁੰਦੇ ਹੈਨ ਤੇ ਸਭ ਕੇ ਸੁਖਦਾਈ ਹੋਤੇ ਹੈਂ ਤਾਂ ਗੁਰੂ ਜੀ ਪ੍ਰਸੰਨ ਹੋਕੇ ਰਾਜਾ ਦੇ ਪੁਤ੍ਰ ਨੂੰ ਪਾਹੁਲ ਦੇਕਰ ਸਿੱਖ ਕੀਆ ਔਰ ਧਰਮਸਾਲ ਬਣਵਾਈ ਤੇ ਕੜਾਹ ਪ੍ਰਸ਼ਾਦ ਕਰਵਾਯਾ ਵਰਤਾਕੇ ਲੋਕਾਂ ਨੂੰ ਨਾਮ ਜਪਾਯਾ ਲੱਗੇ ਗੁਰੂ ਗੁਰੂ ਜਪਣ ਉੱਥੋਂ ਰਮਦੇ ਰਹੇ ॥ ਬੋਲਹੁ ਭਾਈ ਵਾਹ ਗੁਰੂ

## ਆਗੇ ਕੇਸੀ ਖੰਡ ਕੋ ਗਏ

ਜਦ ਓਸ ਖੰਡ ਗਏ ਤਾਂ ਓਥੋਂ ਦਾ ਰਾਜਾ ਤੇ ਸਭ ਪਰਜਾ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਰਾਜੇ ਦੀ ਰਾਣੀ ਨੇ ਕਹਿਆ ਜੀ ਮੇਰੇ ਘਰ ਪੁੱਤ੍ਰ ਨਹੀਂ ਤੇ ਕਿਰਪਾ ਕਰੋ ਤੇ ਰਾਜਾ ਮੇਰੇ ਵਸ ਰਹੇ ਤਾਂ ਬਾਬੇ ਜੀ ਬਚਨ ਕੀਤਾ ਸੰਤਾਂ ਮਹਾਤਮਾਂ ਅੱਗੇ ਨਿਉਂ ਚਲਿਆ ਕਰੋ ਜੋ ਪਰਮੇਸ਼ਰ ਵੱਲੋਂ ਸੁਖ ਦੁਖ ਹੋਵੇ ਸੋ ਸਹਾਰ ਲੈਣਾ ਰਸਨਾ ਥੀਂ ਮਿੱਠਾ ਬੋਲਿਆ ਕਰੋ ਦੋਇ ਲਉਂਗ ਤੇ ਇੱਕ ਲਾਚੀ ਦਿੱਤੀ ਕਹਾ ਜਾਹ ਤੇਰੇ ਘਰ ਦੋਇ ਪੁੱਤ੍ਰ ਤੇ ਇੱਕ ਧੀ ਹੋਵੇਗੀ ਸਦਾ ਸੱਤ ਨਾਮ ਕਾ ਜਾਪ ਕਰਨਾ ਤਾਂ ਰਾਜੇ ਕਹਾ ਜੀ ਕੋਈ ਕਾਲ ਏਥੇ ਰਹੋ ਤਾਂ ਗੁਰਾਂ ਕਹਿਆ ਰਾਜਾ ਕੜਾਹ ਕਰਿਆ ਕਰੋ ਤੇ ਜੋੜ ਮੇਲ ਕਰਾਨਾ ਪ੍ਰਸਾਦ ਵਰਤਾਕੇ ਛਕਣਾ ਅਰਦਾਸ ਕਰਨੀ ਸਭ ਕੰਮ ਰਾਸ ਹੋਵਨਗੇ ਅਤੇ ਸ਼ਬਦ ਰਿਦੇ ਵਿੱਚ ਧਾਰਨੇ ਸਭਸ ਦੇ ਅੱਗੇ ਨਿਵ ਚਲਣਾ ਖਿਮਾ ਕਰਨੀ ਮਿੱਠਾ ਬੋਲਣਾ ਇਹ ਬਚਨ ਤ੍ਰੈ ਦ੍ਰਿੜ ਰੱਖਣੇ ਹੇ ਰਾਜਾ ਤੇਰੇ ਉੱਪਰ ਪਰਮੇਸ਼ਰ ਬਹੁਤ ਪ੍ਰਸੰਨ ਹੋਵੇਗਾ ਇਹ ਸਭ ਉਪਦੇਸ਼ ਦੇਕਰ ਸ੍ਰੀ ਬਾਬਾ ਜੀ ਉਥੋਂ ਰੁਖ਼ਸਤ ਹੋਏ ॥

## ਅੱਗੇ ਕੁਰਖੰਡ ਮੇਂ ਗਏ

ਅੱਗੇ ਕੁਰਖੰਡ ਦੇ ਲੋਕਾਂ ਦਾ ਇਹ ਵਰਤਾਰਾ ਸੀ ਕਿ ਜਦ ਕੋਈ ਜੰਮ ਦਾ ਸੀ ਤਾਂ ਰੋਂਦੇ ਸਾਨ ਅਤੇ ਜਦ ਕੋਈ ਮਰਦਾ ਸੀ ਤਾਂ ਬਹੁਤ ਖ਼ੁਸ਼ੀ ਕਰਦੇ ਸਾਨ ਤੇ ਹਸਦੇ ਸਾਨ ਇਹ ਦੇਖਕਰ ਬਾਬਾ ਜੀ ਨੇ ਕਹਿਆ ਏਹ ਲੋਕ ਅਗਿਆਨੀ ਹੈਨ ਜੋ ਸ੍ਰੀ ਵਾਹਿਗੁਰੂ ਦੇ ਸੱਦੇ ਨੂੰ ਹਸਦੇ ਹੈਨ ਅਤੇ ਵਾਹਿਗੁਰੂ ਦੇ ਭੇਜੇ ਨੂੰ ਰੋਂਦੇ ਹੈਨ ਅਤੇ ਗਿਆਨੀ ਓਹ ਹੈਨ ਜੋ ਵਾਹਿਗੁਰੂ ਕਰਤਾਰ ਭੇਜੇ ਤੌ ਭੀ ਰਾਜ਼ੀ ਜੇ ਸੱਦੇ ਤੇ ਭੀ ਰਾਜ਼ੀ ਅਤੇ ਕਰਤਾਰ ਦੀ ਹਰ ਬਾਤ ਪਰ ਪ੍ਰਸੰਨ ਰਹਿਣਾ ਕੀਰਤਨ ਕਰਨਾ ਕੜਾਹ ਪ੍ਰਸਾਦ ਕਰਨਾਂ ਏਹ ਗਿਆਨੀ ਦੇ ਲੱਛਣ ਹੈਨ ਤਾਂ ਮਰਦਾਨੇ ਓਨਾਂ ਲੋਕਾਂ ਨੂੰ ਕਹਿਆ ਤੁਸੀ ਏਹ ਕਿਆ ਕਰਦੇ ਹੋ ਜਮ ਦੇ ਨੂੰ ਰੋਂਦੇ ਹੋ ਤੇ ਮਰ ਗਏ ਨੂੰ ਹਸਦੇ ਹੋ ਤਾਂ ਲੋਕਾਂ

ਆਖਿਆ ਭਾਈ ਜੰਮਦਾ ਹੈ ਤਾਂ ਪਰਮੇਸ਼ਰ ਤੇ ਵਿਛੜਦਾ ਹੈ ਅਤੇ ਮਰਦਾ ਹੈ ਤਾਂ ਜਾਇ ਮਿਲਦਾ ਹੈ ਏਹ ਜਾਣ ਕਰ ਹਸਦੇ ਤੇ ਰੋਂਦੇ ਹਾਂ ਤਾਂ ਮਰਦਾਨੇ ਕਹਿਆ ਜੀ ਏਹ ਤਾਂ ਭਗਵੰਤ ਦੀ ਮਾਯਾ ਕਰਕੇ ਏਹ ਜੀਵ ਜੰਮ ਦਾ ਮਰਦਾ ਹੈ ਜੂਨਾਂ ਵਿਚ ਭਟਕਦਾ ਹੈ ਅਤੇ ਮਿਲਦਾ ਤਾਂ ਸਤਸੰਗ ਕਰਕੇ ਹੈ ਜਿਨਾਂ ਪਰਮੇਸ਼ਰ ਜੀ ਦੇ ਹੁਕਮ ਨੂੰ ਸੱਤ ਕਰਕੇ ਮੰਨਿਆ ਹੈ ਓਹ ਸਦਾ ਹੀ ਅਨੰਦ ਹੈਨ ਜਿਨ ਆਤਮਾ ਨੂੰ ਸੱਤ ਕਰਕੇ ਮੰਨਿਆ ਹੈ ਓਹ ਕਰਤਾਰ ਪਾਸੋਂ ਕਦੇ ਨਹੀਂ ਵਿਛੜਦੇ ਕਿਉਂ ਅਕਾਸ਼ ਦੀ ਨਿਆਈਂ ਸਾਰੇ ਪੂਰਨ ਹੈ ਤੁਸਾਡਾ ਰੋਵਨਾ ਹੱਸਣਾ ਸਰਬ ਬਿਅਰਥ ਹੈ ਤਾਂ ਲੋਕਾਂ ਨੇ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤੇ ਕਹਿਆ ਬਾਬਾ ਜੀ ਸਾਡਾ ਉਧਾਰ ਕਰੋ ਜੀ ਤਾਂ ਗੁਰੂ ਜੀ ਕਹਿਆ ਭਾਈ ਤੁਸੀ ਪਰਮੇਸਰ ਨੂੰ ਯਾਦ ਰੱਖੋ ਓਹ ਪਰਮੇਸ਼ਰ ਐਸਾ ਹੈ ਜਿਸਨੇ ਤੁਸਾ ਨੂੰ ਦੇਹ ਅਰੋਗ ਦਿੱਤੀ ਹੈ ਤੇ ਪ੍ਰਿਥਵੀ ਵਸਣੇ ਵਾਸਤੇ ਦਿੱਤੀ ਹੈ ਸ਼ਬਦ ਗਿਆਨ ਕੋ ਅਰ ਰਸ ਭੋਗਣੇ ਕਉ ਦਿੱਤੇ ਹੈਨ ਏਡੇ ਬਡੇ ਦਾਤਾ ਗੁਣੋਂ ਕੇ ਕਰਤਾਰ ਨੂੰ ਭੁਲਾ ਦੇਣਾ ਨਹੀਂ ਅਤੇ ਏਹ ਸ਼ਰੀਰ ਤੋ ਕਰਮਾਂ ਕਾ ਬਿਰਛ ਹੈ ਜੇ ਸ਼ੁਭ ਕਰਮ ਕਰੋਗੇ ਤਾਂ ਤੁਸਾਡੀ ਕਲਿਆਨ ਹੋਵੇਗੀ ਏਹ ਬਚਨ ਸੁਣ ਕੇ ਸਭ ਲੋਕ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਏ ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਭਾਈ ਸੱਚਿਆਂ ਰਹਿਣਾ ਆਪਸ ਵਿਚ ਮੇਲ ਰਖਣਾ ਤੇ ਸਭ ਨਾ ਨਾਮ ਜਪਣਾ ਤੇ ਕਰਤਾਰ ਦਾ ਭਰੋਸਾ ਰਖਣਾ ਇਤਨਾ ਉਪਦੇਸ਼ ਬਾਬਾ ਜੀ ਕਰਕੇ ਅਗਲੇ ਖੰਡ ਕੋ ਚਲੇ ਤਾਂ ਉਸ ਖੰਡ ਦੇ ਲੋਕਾਂ ਦੀ ਹਜ਼ਾਰ ਬਰਸਾਂ ਦੀ ਉਮਰਾ ਹੈ ਸੀ ਤੇ ਜੁਆਨ ਹੀ ਰਹਿੰਦੇ ਸਨ ਸੋ ਉਨਾਂ ਲੋਕਾਂ ਦੇਖ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਮਰਦਾਨੇ ਪੁੱਛਿਆ ਭਾਈ ਕਲਜੁਗ ਦੇ ਜੀਵਾਂ ਦੀ ਉਮਰਾ ਸੌ ਬਰਸ ਹੁੰਦੀ ਹੈ ਤੇ ਚਾਲੀ ਬਰਸਾਂ ਦਾ ਹੋਕੇ ਬੁੱਢਾ ਹੋ ਜਾਂਦਾ ਹੈ ਤੇ ਤੁਸਾਡੇ ਲੋਕਾਂ ਦੀ ਹਜ਼ਾਰਾਂ ਬਰਸਾਂ ਦੀ ਉਮਰਾ ਹੈ ਤੇ ਜੁਆਨ ਹੀ ਹਉ ਤੁਸਾਡੇ ਵਿਚ ਕੀ ਗੁਣ ਹੈ ਤਾਂ ਉਨਾਂ ਲੋਕਾਂ ਕਹਿਆ ਭਾਈ ਹਮ ਝੂਠ ਨਹੀਂ ਬੋਲਤੇ ਸਦਾ ਸੱਚ ਹੀ ਬੋਲਤੇ ਹੈਂ ਤੇ ਪ੍ਰਾਣਾਂ ਦਾ ਸੰਜਮ ਕਰਦੇ ਹਾਂ ਇਸੀ ਤੇ ਕਲਜੁਗ ਦਾ ਬਲ ਏਥੇ ਨਹੀਂ ਪੈ ਸਕਦਾ ਅਸੀ ਸ਼ਾਸਤ੍ਰ ਬੇਦਾਂ ਦੇ ਅਨੁਸਾਰ ਚਲਦੇ ਹਾਂ ਤੇ ਸੰਤਾਂ ਦਾ ਸੰਗ ਵੀ ਕਰਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸੱਤ ਨਾਮ ਦਾ ਜਾਪ ਭੀ ਕਰਿਆ ਕਰੋ ਇਸਤੇ ਤੁਸਾਡੇ ਜਗਤ ਦੇ ਕਾਰਜ ਸਭ ਸੌਰਨਗੇ ਤੇ ਪ੍ਰਲੋਕ ਭੀ ਸਭ ਸਵਰੇਗਾ ਧਰਮ ਦੀ ਕਿਰਤ ਕਰੋ ਵੰਡ ਖਾਓ ਤੇ ਲਾਭ ਵਿੱਚੋਂ ਦਸਵੰਧ ਦੇਓ ਕੜਾਹ ਪ੍ਰਸਾਦ ਕਰੋ ਅਰਦਾਸ ਕਰਕੇ ਵਰਤਾਓ ਤੁਸਾਡੇ ਸਭ ਕਾਰਜ ਰਾਸ ਹੋਣਗੇ ਏਹ ਸਭ ਉਪਦੇਸ਼ ਉਨਾਂ ਨੂੰ ਸ੍ਰੀ ਗੁਰੂ ਜੀ ਦੇ ਕਰ ਓਥੋਂ ਚਲਦੇ ਰਹੇ ॥

## ਗੁਰੂ ਜੀ ਇਲਾਬਤ ਖੰਡ ਕੋ ਗਏ

ਤਾਂ ਗੁਰੂ ਨਾਨਕ ਜੀ ਇਕ ਜੰਗਲ ਕੇ ਵਿੱਚ ਜਾਇ ਬੈਠੇ ਕਿਆ ਦੇਖਨ ਜੋ ਓਥੇ ਕਈ ਕਰੋੜ ਸਿੰਘ ਉਤਰੇ ਹੈਨ ਤਾਂ ਮਰਦਾਨਾ ਅਤੇ ਮੈਂ ਗੁਰੂ ਜੀ ਡਰ ਗਏ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨੇ ਰਬਾਬ ਵਜਾਇਕੇ ਸ਼ਬਦ ਗਾਉ ਸਭ ਸ਼ੇਰ ਤੇਰੇ ਅੱਗੇ ਮੱਥਾ ਆਇ ਟੇਕਨਗੇ

ਜਦ ਮਰਦਾਨੇ ਰਬਾਬ ਵਜਾਇਕੇ ਸ਼ਬਦ ਗਾਵੇਂ ਤਾਂ ਸਭ ਸ਼ੇਰ ਆਇ ਗਏ ਤਾਂ ਗੁਰੂਜੀਪੁੱਛਿਆ ਭਾਈ ਤੁਸੀ ਕੌਣ ਹੋ ਤਾਂ ਉਨਾ ਕਹਿਆ ਅਸੀ ਤਾਮਸੀ ਜੋਨ ਪਾਪੀ ਹਾਂ ਤੁਸਾਡਾ ਦਰਸ਼ਨ ਕੀਤਿਆਂ ਸਾਡਾ ਮਨ ਤਨ ਸੀਤਲ ਹੋ ਗਿਆ ਹੈ ਤਾਂ ਗੁਰੂ ਜੀ ਕਹਿਆ ਤੁਸਾਡੀ ਗੁਜ਼ਰਾਨ ਕੀਕਰ ਹੁੰਦੀ ਹੈ ਉਨਾਂ ਕਹਿਆ ਜੀ ਸੌ ਸੌ ਜੋਜਨ ਤੀਕਰ ਪਸ਼ੂ ਪੰਛੀ ਖਾਧੇ ਹੈਨ ਪਰ ਹੁਣ ਤਾਂ ਕੁਛ ਨਹੀਂ ਹੱਥ ਆਉਂਦਾ ਜੀ ਅਸਾਡਾ ਉਧਾਰ ਕਰੋ ਜੀ ਤਾਂ ਬਾਬੇ ਜੀ ਬਚਨ ਕੀਤਾ ਹੁਣਤੁਸੀ ਮਨੁੱਖਾਂ ਦੇ ਜਨਮ ਪਾਉਗੇ ਸਾਡੇ ਸਿੱਖ ਹੋਣਾ ਨਾਮ ਜਪਣਾ ਤੁਸਾਨੂੰ ਅਸੀਰਾਜ ਭੁਗਾਵਾਂਗੇ ਨਾਮ ਜਪੋਗੇ ਆਪਸਵਿਚਮਿਲੇ ਰਹੋਗੇ ਸ਼ਾਂਤ ਰੱਖੋਗੇ ਤਾਂ ਰਾਜ ਕਰੋਗੇ ਨਹੀਂ ਤਾਂ ਰਾਜ ਖੁੱਸ ਜਾਵੇਗਾ ਆਪਸਵਿਚ ਲੜ ਕੇ ਨਰਕਾਂ ਨੂੰ ਜਾਉਗੇ ਏਹ ਬਾਤਾਂ ਕਹਿਕਰ ਬਾਬਾ ਜੀ ਉਥੋਂ ਨਗਰ ਨੂੰ ਆਏ ਤਾਂ ਉਸ ਨਗਰ ਦੇ ਲੋਕਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਅਰਜ਼ ਕੀਤੀ ਜੀਤੁਸੀ ਸਿੰਘਾਂ ਤੇ ਕਿਸ ਤਰਾਂ ਬਚੇ ਹੋ ਅਤੇ ਅਸੀ ਤਾਂ ਤੋਪਾਂ ਚਲਾਉਂਦੇ ਹਾਂ ਤਾਂ ਸਿੰਘਾਂ ਪਾਸੋਂ ਬਚੇ ਹਾਂ ਨਹੀਂ ਤਾਂ ਰਾਤ ਦਿਨ ਡਰਦੇ ਹਾਂ ਤਾਂ ਮੈਂ ਆਖਿਆ ਗੁਰੂ ਜੀ ਉਨਾਂ ਲੋਕਾਂ ਨੂੰ ਸੁਣੋ ਭਾਈਗੁਰੂ ਜੀ ਨੇ ਉਨਾਂ ਸਿੰਘਾਂ ਨੂੰ ਆਪਣੇ ਸਿੱਖ ਕੀਤਾ ਹੈ ਦੋਇ ਸਉ ਬਰਸ ਤੀਕਰ ਸਭਨਾਂ ਸ਼ੇਰਾਂ ਦੀ ਗਤੀ ਹੋਜਾਵੇਗੀ ਹੁਣ ਕਿਸੇ ਨੂੰ ਮਾਰਨਗੇ ਨਹੀਂ ਏਹ ਬਾਤ ਸੁਣਕੇ ਰਾਜਾ ਪਰਜਾ ਸਭ ਬਾਬੇ ਦੀ ਚਰਨੀਂ ਆਇ ਲੱਗੇ ਅਰਜ਼ ਕੀਤੀ ਸਾਡੀ ਭੀ ਕਲਿਆਣ ਕੀਜੀਏ ਜੀ ਤਾਂ ਬਚਨ ਹੋਯਾ ਸਤ ਨਾਮ ਦਾ ਸਿਮਰਨ ਕਰੋ ਸ਼ਬਦ ਪੜ੍ਹੋ ਨੇਕੀ ਕਰੋ ਦਾਨ ਕਰੋ ਕਿਸੇ ਨਾਲ ਗੁੱਸਾ ਨਾ ਕਰੋ ਸ਼ਰੀਰ ਨੂੰ ਅਨਿੱਤ ਜਾਣੋ ਸ਼ਬਦ ਰੂਪ ਅੰਮ੍ਰਿਤ ਪੀਵੋ ਤਾਂ ਤੁਸਾਡੀ ਕਲਿਆਣ ਹੋਵੇਗੀ ਜੋਬਾਣੀ ਪੜ੍ਹੇਗਾ ਲੋਕ ਪ੍ਰਲੋਕ ਸਵਰੇਗਾ ਗੁਰੂ ਜੀ ਨੇ ਚਰਨ ਪਾਹੁਲ ਦਿੱਤੀ ਨਾਮ ਜਪਣਾ ਦਾਨ ਕਰਣਾ ਏਹ ਉਪਦੇਸ਼ ਦੇਕੇ ਗੁਰੂ ਜੀ ਆਗੇ ਚਲੇ ॥

## ਭਦਰਾ ਖੰਡ ਕੋ ਗਏ

ਜੰਬੂ ਖੰਡ ਭੀ ਓਹੀ ਹੈਤਹਾਂ ਕਾ ਰਾਜਾ ਕਵਲਨਾਭ ਗੁਰੂ ਕੀ ਚਰਨੀਂ ਆਇਲਾਗਾ ਉਸਨੇ ਪ੍ਰਸ਼ਨ ਕੀਤਾ ਗੁਰੂ ਜੀ ਚਾਰ ਆਸ਼੍ਰਮਾਂ ਵਿੱਚੋਂ ਕੇਹੜਾ ਵੱਡਾ ਹੈ ਤਾਂ ਗੁਰੂ ਜੀ ਕਹਿਆ ਗ੍ਰਿਸਤ ਆਸ਼੍ਰਮ ਸਭ ਤੋਂ ਵਡਾ ਹੈ ਜੈਸੇ ਸਮੁੰਦ੍ਰ ਤੇ ਸਭ ਮੋਤੀ ਨਿਕਲਤੇ ਹੈਨ ਤੈਸੇ ਗ੍ਰਿਸਤ ਵਿੱਚੋਂ ਸਭ ਆਸ਼੍ਰਮ ਨਿਕਲਦੇ ਹੈਨ ਤੇ ਗ੍ਰਿਸਤ ਕਰਕੇ ਸਭ ਦੀ ਪਾਲਨਾ ਹੁੰਦੀ ਹੈ ਜਿਸਤਰਹ ਕਵਲ ਜਲ ਤੇ ਉਪਜਤਾ ਹੈ ਜਲ ਕਰਕੇ ਓਹ ਪਲਤਾ ਹੈ ਜੇਕਰ ਗ੍ਰਿਸਤੀ ਨਾਮ ਜਪੇ ਤੇ ਵੰਡ ਖਾਏ ਤਾਂ ਸਭਸੇ ਅਧਿਕ ਹੈ ਜੈਸੇ ਕੂਏਂ ਕਾ ਜਲ ਨਿਕਸੇ ਤੋਂ ਮੀਠਾ ਹੋਤਾ ਹੈ ਮਨੁੱਖ ਜਨਮ ਤੋਂ ਭਲਾ ਹੈ ਜੋ ਨਾਮ ਜਪੇ ਗ੍ਰਿਸਤੀ ਤੋਂ ਭਲਾ ਹੈ ਜੋ ਸਾਧ ਸੇਵਾ ਕਰੇ ਸਤਸੰਗਕਰੇ ਮਿੱਠਾ ਬੋਲੇ ਵੰਡ ਖਾਏ ਏਹ ਬਾਤ ਸੁਣਕੇ ਰਾਜਾ ਪਰਜਾ ਸਭ ਚਰਨੀਂ ਲਗੇ ਗੁਰੂ ਜੀਉਨਾਂ ਨੂੰ ਨਾਮ ਦਿੱਤਾ ਕਹਿਆ ਧਰਮਸਾਲ ਬਣਵਾਓ ਕੜਾਹ ਕਰਕੇ ਅਰਦਾਸ ਕਰਨੀ ਏਹ ਕਹਿਕਰ ਚਲਦੇ ਰਹੇ ॥

## ਫੇਰ ਹਿਰਨ ਖੰਡ ਨੂੰ ਗਏ

ਸੋ ਸੱਤਵਾਂ ਖੰਡ ਸੀ ਉਸਕੀ ਪ੍ਰਿਥਵੀ ਸਭ ਸੁਵਰਨ ਕੀ ਨਿਆਈਂ ਸੀ ਤੇ ਲੋਕ ਜੁਆਨ ਸੇ ਜਿਸ ਕੀ ਮਿਰਤ ਆਉਂਦੀ ਸੀ ਸੋ ਉੱਚੀ ਪਹਾੜੀ ਤੇ ਜਾਇਕੇ ਬੈਠਕੇ ਬ੍ਰਹਮ ਰੰਧਰ ਕੋ ਫੋੜਕੇ ਪ੍ਰਾਨ ਨਿਕਾਸਦਾ ਸੀ ਘਰਾਂ ਵਿੱਚ ਨਹੀਂ ਸੇ ਮਰਦੇ ਤਾਂ ਗੁਰੂ ਜੀ ਉਨਾਂ ਪਾਸੋਂ ਪੁੱਛਿਆ ਏਹ ਕਿਸਕਾ ਉਪਦੇਸ਼ ਹੈ ਉਨਾਂ ਕਹਾ ਸਾਡਾ ਗੁਰੂ ਗੋਰਖ ਹੈ ਉਸਨੇ ਸਾਨੂੰ ਪ੍ਰਾਨਾਂ ਦਾ ਸੰਜਮ ਦੱਸਿਆ ਹੈ ਇਸਤੇ ਸਾਡੀ ਉਮਰਾ ਭੀ ਵਡੀ ਹੈ ਪਰ ਧਨ ਵੀ ਬਹੁਤ ਹੈ ਇਕ ਸ਼ਾਂਤ ਨਹੀਂ ਜੇ ਆਪ ਕ੍ਰਿਪਾ ਕਰੋ ਤੇ ਸ਼ਾਂਤ ਬਖ਼ਸ਼ੋ ਤਾਂ ਗੁਰੂ ਜੀ ਕਹਿਆ ਭਾਈ ਕਰਤਾਰ ਦਾ ਸੱਤ ਨਾਮ ਜੋ ਹੈ ਤਿਸਦਾ ਜਾਪ ਕਰੋ ਜੋ ਅੰਤਰਮੁਖੀ ਹੋਇ ਕਰਕੇ ਪ੍ਰਾਨੀ ਰਾਤ ਦਿਨ ਪ੍ਰਮੇਸ਼ਰ ਦੇ ਜਾਪ ਨੂੰ ਜਪਦੇ ਹੈਨ ਤਿਨਾਂ ਦੇ ਮੁਖ ਉਜਲ ਹੋਂਦੇ ਹੈਨ ਤੇ ਸ਼ਾਂਤ ਵੀ ਪ੍ਰਾਪਤ ਹੋਜਾਤੀ ਹੈ ਜੈਸਾ ਪਾਨੀ ਦੇ ਪਾਏ ਅਗਨਿ ਸ਼ਾਂਤ ਹੋ ਜਾਂਤੀ ਹੈ ਤੈਸੇ ਗੁਰੂ ਕੇ ਸ਼ਬਦ ਸੇ ਤ੍ਰਿਸ਼ਨਾ ਰੂਪੀ ਅਗਨਿ ਬੁਝਜਾਤੀ ਹੈ ਅਤੇ ਜਮਕੇ ਦੰਡ ਕਾ ਭੀ ਭੈ ਨਹੀਂ ਰਹਿੰਦਾ ਜੇਹੜੇ ਸਚਨਾਲ ਲਗੇ ਹੈਨ ਸੋ ਗੁਰਾਂ ਨਾਲ ਮਿਲਕੇ ਪਰਮੇਸ਼ਰ ਦੇ ਚਰਨਾਂ ਮੇਂ ਜਾਇ ਪ੍ਰਾਪਤ ਹੋਤੇ ਹੈਂ ਏਹ ਬਾਤਾਂ ਸੁਣਕੇ ਰਾਜਾ ਪਰਜਾ ਸਭ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਜੀ ਆਖਿਆ ਨਾਮ ਜਪੋ ਧਰਮ ਦੀ ਕ੍ਰਿਤ ਕਰਨੀ ਵੰਡ ਖਾਣਾ ਏਹ ਉਪਦੇਸ਼ ਕਰਕੇ ਓਥੋਂ ਰਉਂਦੇ ਰਹੇ॥

## ਬਾਬਾ ਨਾਨਕ ਜੀ ਕੇਤਖੰਡ ਕੋ ਗਏ

ਜਾਂ ਉਸ ਖੰਡ ਵਿਚ ਪਹੁਚੇ ਸੋ ਅਠਵਾਂ ਖੰਡ ਸੀ ਇਕਸ ਜਗਾ ਗੁਰੂ ਜੀ ਬੈਠ ਗਏ ਤੇ ਮਰਦਾਨਾ ਸ਼ਹਿਰ ਵਿੱਚ ਜਾ ਵੜਿਆ ਤਾਂ ਉਨਾਂ ਲੋਕਾਂ ਮਰਦਾਨੇ ਨੂੰ ਪਕੜ ਲਿਆ ਰਾਜੇ ਦੇ ਪਾਸ ਲੈਗਏ ਤਾਂ ਰਾਜੇ ਕਹਿਆ ਖ਼ੁਸ਼ੀ ਹੋਇਕੇ ਮੈਂ ਇਸਨੂੰ ਦੇਵੀ ਦੀ ਭੇਟਾ ਦੇਵਾਂਗਾ ਬਡੀ ਖ਼ੁਸ਼ੀ ਨਾਲ ਮਰਦਾਨੇ ਨੂੰ ਲੈ ਚਲੇ ਸਭ ਲੋਕ ਪਿੱਛੇ ਹੋ ਟੁਰੇ ਤਾਂ ਮਰਦਾਨੇ ਮਨ ਮੇਂ ਵਿਚਾਰ ਕੀਤੀ ਮਰਨਾ ਜਨਮਣਾ ਭੀ ਏਕ ਪੜਦਾ ਹੀ ਹੈ ਜੇਕਰ ਕਾਲ ਨੇ ਗ੍ਰਸਣਾ ਹੈ ਤਾਂ ਕਿਸੇ ਰੱਖਣਾ ਨਹੀਂ ਜੇਕਰ ਸਮਾ ਨਹੀਂ ਹੈ ਤੌ ਕਿਸੇ ਮਾਰਨਾ ਨਹੀਂ ਓਹ ਕਰਤਾਰ ਆਪ ਹੀ ਰਾਖਾ ਹੈ ਇਸੀ ਤਰਾਂ ਦੇਵੀ ਕੇ ਮੰਦਰ ਮੇਂ ਲੇ ਗਏ ਤਾਂ ਸ੍ਰੀ ਗੁਰੂ ਨਾਨਕ ਜੀ ਸਰਬ ਘਟਾਂ ਦੀ ਜਾਨਣਹਾਰੇ ਮੈਨੂੰ ਕਹਨਿ ਲਗੇ ਚੱਲ ਭਾਈ ਬਾਲਾ ਮਰਦਾਨਾ ਕੁਥਾਂ ਫਾਥਾ ਤਾਂ ਮੈਂ ਆਖਿਆ ਗੁਰੂ ਜੀ ਝਬਦੇ ਚੱਲੀਏ ਜੀ ਜਦ ਗਏ ਸਬ ਲੋਕ ਖੜੇ ਹੈਨ ਤਾਂ ਰਾਜੇ ਨੇ ਜੱਲਾਦਾਂ ਨੂੰ ਆੱਖਜਾ ਏਸਨੂੰ ਝਟਕਾ ਦੇਓ ਤਾਂ ਜੱਲਾਦ ਤਲਵਾਰ ਖਿੱਚਕੇ ਲਗਾ ਮਾਰਨ ਤਾਂ ਦੇਵੀ ਦੀ ਪ੍ਰਿਤਮਾ ਵਿੱਚੋਂ ਦੁਰਗਾ ਪ੍ਰਸਿੱਧ ਹੋਕੇ ਉਸ ਜੱਲਾਦ ਦੇ ਹੱਥੋਂ ਤਲਵਾਰ ਪਕੜ ਕੇ ਰਾਜਾ ਦਾ ਸੀਸ ਕਟ ਦਿੱਤਾ ਤਾਂ ਗੁਰੂ ਜੀ ਨੇ ਉਸਦੇ ਹੱਥੋਂ ਤਲਵਾਰ ਖੋਹ ਲਈ ਤੇ ਕਹਿਆ ਹੇ ਦੇਵੀ ਰਾਜਾ ਤਾਂ ਤੇਰਾ ਉਪਾਸ਼ਕੀ ਸੀ ਤੇ ਮਰਦਾਨਾ ਕਰਤਾਰ ਦੇ ਭਰੋਸੇ ਵਾਲਾ ਸੀ ਦੇਵੀ ਨੇ ਆਖਿਆ ਤਪਾ ਜੀ ਜੋ ਕਰਤਾਰ ਦੇ ਹੈਨ ਉਨਾਂ ਦੀ ਮੈਂ ਦਾਸੀ ਹਾਂ

ਏਹ ਵੇਖਕੇ ਓਥੋਂ ਦੇ ਲੋਕ ਬਾਬੇ ਜੀ ਦੇ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਨੇ ਰਾਜੇ ਦੇ ਪੁੱਤ੍ਰ ਨੂੰ ਰਾਜ ਦਿੱਤਾ ਤੇ ਪਾਹੁਲ ਦਿੱਤੀ ਨਾਮ ਦਾ ਉਪਦੇਸ਼ ਦਿੱਤਾ ਸਿੱਖ ਕੀਤਾ ਗੁਰਮਤ ਦ੍ਰਿੜਾਈ ਧਰਮ ਸਾਲ ਬਣਵਾਈ ਕਹਿਆ ਧਰਮ ਦੀ ਕ੍ਰਿਤ ਕਰਨੀ ਆਏ ਸਾਧ ਦੀ ਸੇਵਾ ਕਰਨੀ ਸਤਿ ਬੋਲਣਾ ਸੱਤ ਨਾਮ ਦਾ ਜਾਪ ਕਰਨਾ ਦਇਆ ਕਰਨੀ ਏਹ ਸਬ ਸਿੱਖਿਆ ਦੇਕਰ ਓਥੋਂ ਗੁਰੂ ਜੀ ਵਿਦਿਆ ਹੋਏ ॥

## ਗੁਰੂ ਜੀ ਹਰਵਰਖ ਖੰਡ ਨੂੰ ਚਲੇ

ਫੇਰ ਗੁਰੂ ਜੀ ਅਰਬ ਖੰਡ ਕੋ ਚਲੇ ਓਹ ਨਾਵਾਂ ਖੰਡ ਹੈ ਓਥੋਂ ਦਾ ਰਾਜਾ ਚਰਨੀਂ ਆਇ ਲਗਾ ਤੇ ਕਹਿਆਸੁ ਹੇ ਸੰਤ ਜੀ ਤੁਸੀ ਭਗਵੰਤ ਦਾ ਰੂਪ ਹੋ ਮੇਰੇ ਪਰ ਦਇਆ ਕਰੋ ਮੇਰੀ ਕਲਿਆਣ ਕਰੋ ਤਾਂ ਗੁਰੂ ਜੀ ਬਚਨ ਕੀਤਾ ਸੁਣੋ ਰਾਜਾ ਜੀ ਸੰਸਾਰ ਇਕ ਤਲਾਵ ਹੈ ਕੁਸੰਗੀ ਡੱਡੂ ਹੈਨ ਵਿਸ਼ਿਆ ਰੂਪੀ ਸਿਬਾਲ ਨੂੰ ਖਾ ਰਹੇ ਹੈਨ ਤੇ ਜੋ ਹਰੀ ਦੇ ਗੁਣ ਗਾਵਨ ਵਾਲੇ ਸੰਤ ਮਹਾਤਮਾ ਹੈਂ ਸੋ ਕਵਲ ਹੈਨ ਅਤੇ ਜਗਿਆਸੀ ਲੋਕ ਭਵਰੇ ਹੈਨ ਸੋ ਦੂਰੋਂ ਆਨਕੇ ਭਗਵੰਤ ਦਾ ਜਸ ਸੁਣਦੇ ਹੈਨ ਸਤਸੰਗ ਕਰਦੇ ਹੈਂ ਕਵੀਆਂ ਰੂਪੀ ਜਗਿਆਸੀ ਤੇ ਚੰਦ੍ਰਮਾਂ ਰੂਪੀ ਗੁਰੂ ਦਾ ਬਚਨ ਸੁਣਕਰ ਅਨੰਦ ਹੁੰਦੇ ਹੈਨ ਅਤੇ ਅੰਮ੍ਰਿਤ ਦੁਧ ਖੰਡ ਏਹ ਕੌੜੇ ਤੂੰਬੇ ਨੂੰ ਸਿੰਚੀਏ ਤੋ ਕਦੀ ਮਿਠਾ ਨਹੀਂ ਹੁੰਦਾ ਤੈਸੇ ਅੰਮ੍ਰਿਤ ਰੂਪ ਸਾਕਤਾਂ ਨੂੰ ਸ਼ਬਦ ਸੁਣਾਈਏ ਤਾਂ ਓਹ ਆਪਣੇ ਸੁਭਾਵ ਨੂੰ ਨਹੀਂ ਛੱਡਦੇ ਸੋ ਤੁਸੀ ਸਾਕਤ ਨਾ ਬਣੋ ਗੁਰਮੁਖ ਬਣੋ ਪਰਮੇਸ਼ਰ ਦਾ ਸ਼ੁੱਧ ਭਾਵਨਾ ਨਾਲ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਏਹ ਬਾਰਤਾ ਸੁਣਕਰ ਓਥੋਂ ਦੇ ਲੋਕ ਚਰਨੀਂ ਆ ਲਗੇ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਜੇਹੜੇ ਸਤ ਦੀਪ ਕਹੀਦੇ ਹੈਨ ਸੋ ਅਸਾਂ ਨਹੀਂ ਡਿੱਠੇ ਜੇ ਹੁਣ ਨਾ ਡਿੱਠੇ ਤਾਂ ਫੇਰ ਕਦ ਦੇਖਾਂਗੇ ਤਾਂ ਗੁਰੂ ਜੀ ਕਹਿਆ ਚਲ ਮਰਦਾਨਾ ਓਹ ਭੀ ਦੇਖਦੇ ਚਲੀਏਂਗੇ ਤਾਂ ਗੁਰੂ ਜੀ ਚਲੇ ॥

## ਪਹਿਲਾ ਗੁਰੂ ਜੀ ਕੁਸਮ ਦੀਪ ਵਿੱਚ ਗਏ

ਓਥੋਂ ਦੇ ਲੋਕ ਸ੍ਰੀ ਗੁਰੂ ਜੀ ਦੀ ਚਰਨੀਂ ਆ ਲੱਗੇ ਸੋ ਗੁਰੂ ਜੀ ਓਨਾਂ ਨੂੰ ਸੱਤ ਨਾਮ ਦਾ ਸਿਮਰਨ ਦੱਸਿਆ ਤੇ ਕਹਿਆ ਧਰਮ ਦੀ ਕਿਰਤ ਕਰਨੀ ਸੰਤਾਂ ਦੀ ਸੇਵਾ ਕਰਨੀ ਗ਼ਰੀਬ ਉੱਪਰ ਦਯਾ ਕਰਨੀ ਤਾਂ ਓਹ ਗੁਰੂ ਗੁਰੂ ਲੱਗੇ ਜਪਣ ਉਨਾਂ ਨੂੰ ਉਪਦੇਸ਼ ਕਰਕੇ ਓਥੋਂ ਅਗਲੇ ਦੀਪ ਨੂੰ ਗਏ ॥

## ਫੇਰ ਗੁਰੂ ਜੀ ਪੁਸ਼ਪ ਦੀਪ ਨੂੰ ਗਏ

ਪੁਸ਼ਪਕ ਦੀਪ ਵਿੱਚ ਬੜੇ ਕੌਤਕ ਹੈਨ ਫਲ ਫੁੱਲ ਔਰ ਅਸ਼ੋਕ ਬਨ ਦੂਧ ਕੀਆਂ ਨਦੀਆਂ ਮਿਸਰੀ ਕੇ ਪਹਾੜ ਸਰਬ ਪਦਾਰਥ ਭੋਗਣ ਦੇ ਵਾਂਸਤੇ ਹੈਨ ਤਾਂ ਓਥੇ ਦੇ ਲੋਕ ਤੇ ਰਾਜਾ ਗੁਰੂ ਜੀ ਕੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਹਿਆ ਰਾਜਾ ਜੀ ਕੀਕਰ ਰਹਿੰਦੇ ਹੋ ਤਾਂ ਓਨਾਂ ਕਹਾ ਜੀ ਹੋਰ ਤਾਂ ਏਥੇ ਸਭੋ ਕੁਛ ਹੈ ਪਰ ਇੱਕ ਏਥੇ ਈਰਖਾ ਬੜੀ ਹੈ ਆਪ ਤੋਂ ਬੜੇ ਨੂੰ ਦੇਖ

ਕਰ ਈਰਖਾ ਆਉਂਦੀ ਹੈ ਤਾਂ ਗੁਰੂ ਜੀ ਕਹਿਆ ਭਾਈ ਕਰਤਾਰ ਨੂੰ ਹਾਜ਼ਰ ਨਾਜ਼ਰ ਜਾਣਿਆ ਕਰੋ ਤੇ ਈਰਖਾ ਨਾ ਕਰਿਆ ਕਰੋ ਪਰਮੇਸ਼ਰ ਦੇ ਕੀਤੇ ਨੂੰ ਹੱਛਾ ਜਾਣੋ ਹਰ ਵਿੱਚ ਪਰਮੇਸ਼ਰ ਜਾਣੋ ਆਏ ਦੀ ਸੇਵਾ ਕਰੋ ਤੁਸਾਡੀ ਕਲਿਆਣ ਹੋਵੇਗੀ ਸਭ ਗੁਰੂ ਜੀ ਦੇ ਸਿੱਖ ਹੋਏ ਫੇਰ ਉਥੋਂ ਰਮਦੇ ਰਹੇ ॥ ਫੇਰ ਸ੍ਵੇਤ ਦੀਪ ਨੂੰ ਗਏ ॥ ਉਥੋਂ ਦੇ ਲੋਕ ਗੁਰੂ ਜੀ ਨੂੰ ਦੇਖਕੇ ਆਣ ਚਰਨੀਂ ਲਗੇ ਗੁਰੂ ਜੀ ਓਨਾਂ ਉਪਰ ਖ਼ੁਸ਼ੀ ਹੋਏ ਨਾਮ ਦ੍ਰਿੜਾਯਾ ਤੇ ਕਹਾ ਕਰਤਾਰ ਨੂੰ ਸੱਤ ਜਾਣੋ ਦੇਹ ਅਸੱਤ ਜਾਣੋ ਜਹਾਂ ਕਹਾਂ ਵਣ ਤ੍ਰਿਣ ਪ੍ਰਮੇਸ਼ਰ ਸਮਝਣਾ ਨਾਮ ਜਪਨਾ ਆਏ ਸਾਧ ਦੀ ਸੇਵਾ ਕਰਨੀ ਵੰਡ ਖਾਣਾ ਧਰਮਸਾਲ ਬਣਾਉਨੀ ਜੋੜ ਮੇਲ ਕਰਨਾ ਏਹ ਕਹਿ ਓਥੋਂ ਚਲਦੇ ਰਹੇ ॥ ਫੇਰ ਗੁਰੂ ਜੰਬੂ ਦੀਪ ਮੇਂ ਗਏ ॥ ਜਾਂ ਗੁਰੂ ਜੀ ਓਥੋਂ ਦੇ ਲੋਕਾਂ ਨੂੰ ਜਾਇ ਮਿਲੇ ਤੇ ਓਹ ਕਿਆ ਦੇਖਨ ਜੋ ਸਾਧ ਬੈਠੇ ਹੈਨ ਤਾਂ ਉਨਾਂ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਪਰ ਗੁਰੂ ਦੇਖਿਆ ਉਨਾਂ ਦਾ ਨਗਰ ਸ੍ਵਰਨ ਦਾ ਹੈ ਤੇ ਆਰਜਾ ਉਨਾਂ ਦੀ ਬਡੀ ਤੇ ਸਰੀਰ ਵੀ ਰਿਸ਼ਟ ਪੁਸ਼ਟ ਹੈਂ ਤਾਂ ਓਨਾਂ ਕਹਿਆ ਸਾਨੂੰ ਸਿੱਖ ਕਰੀਏ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਸਿੱਖੋ ਤੁਸੀਂ ਵਾਹਿਗੁਰੂ ਜੀ ਕਾ ਸਿਮਰਨ ਕਰਨਾ ਧਰਮ ਦੀ ਕਮਾਈ ਕਰਨੀ ਆਏ ਦੀ ਸੇਵਾ ਕਰਨੀ ਪੁੰਨ ਕਰਨਾ ਜਦ ਧੁਵਾਨੂੰ ਕੋਈ ਕੰਮ ਬਣੇ ਤੇ ਕੜਾਹ ਪ੍ਰਸਾਦਿ ਕਰਨਾ ਪਵਿੱਤ੍ਰ ਹੋਇ ਕਰ ਅਰਦਾਸ ਕਰਨੀ ਤੁਸਾਡੇ ਸਭ ਕਾਰਜ ਰਾਸ ਹੋਨਗੇ ਇਸੀ ਤਰਾਂ ਗੁਰੂ ਸਭ ਦੀਪ ਫਿਰੇ ਸਭ ਨੂੰ ਉਪਦੇਸ਼ ਕੀਤਾ ਨਾਮ ਦ੍ਰਿੜਾਇਆ ਸੰਪੂਰਨ ਜੀਵਾਂ ਦਾ ਉਧਾਰ ਕੀਤਾ ਮਰਦਾਨੇ ਅਤੇ ਬਾਲੇ ਨੂੰ ਸੱਤਾਂ ਦੀਪਾਂ ਦੀ ਸੈਲ ਕਰਾਈ ॥ ਬੋਲੋ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਰਾਮੇਸ੍ਵਰ ਕੀ ਚਲੀ

॥ ਤਾਂ ਸ੍ਰੀ ਗੁਰੂ ਜੀ ਉਥੋਂ ਰਮਦੇ ਰਹੇ ਅੱਗੇ ਦੇਖਨ ਤਾਂ ਸਮੁੰਦ੍ਰ ਲਹਿਰੀਂ ਦੇਂਦਾ ਨਜ਼ਰ ਆਹਾ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਅਸੀਂ ਹੁਣ ਕਿਧਰ ਜਾਵੀਏਂਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਅਸੀਂ ਹੁਣ ਰਾਮੇਸ੍ਵਰ ਜੀ ਜਾਵੀਏਂਗੇ॥ ਓਥੇ ਸ੍ਰੀ ਰਾਮਚੰਦ੍ਰ ਪੁਲ ਬੱਧਾ ਹੈ ਅਤੇ ਉਥੇ ਵੀ ਇੱਕ ਸਾਧ ਰਹਿੰਦਾ ਹੈ ਉਸਦਾ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਆਖਿਆ ਜੀ ਭਲਾ ਹੋਵੇ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈਹੀ ਉਥੋਂ ਅੰਤ੍ਰਧਿਆਨ ਹੋਏ ਤਾਂ ਰਮੇਸ੍ਵਰ ਦੇ ਪੁਲ ਪਰ ਜਾਇ ਖੜੇ ਹੋਏ ਤੇ ਉੱਥੇ ਇੱਕ ਸਾਧ ਨਾਮ ਬੈਰਾਗੀ ਥਾ ਤਾਂ ਗੁਰੂ ਨਾਨਕ ਜੀ ਠਾਕਰ ਦੁਆਰੇ ਦੇ ਬਾਹਿਰ ਜਾਇ ਬੈਠੇ ਤਾਂ ਉਸ ਸਾਧ ਨੂੰ ਖ਼ਬਰ ਹੋਈ ਜੋ ਤ੍ਰੈ ਸਾਧ ਅਤੀਤ ਬੈਠੇ ਹੈਨ ਤਾਂ ਹਰਿ ਦਾਸ ਸਾਧ ਆਪਣੇ ਸਾਧਾਂ ਨੂੰ ਨਾਲ ਲੈਕੇ ਆਯਾ ਗੁਰੂ ਨਾਨਕ ਜੀ ਨੂੰ ਮਿਲਿਆ ਤਾਂ ਅੱਗੇ ਗੁਰੂ ਨਾਨਕ ਜੀ ਕੋਈ ਫਲ ਮੂੰਹ ਪਾਂਵਦੇ ਹੈਨ ਤਾਂ ਉਸ ਸਾਧ ਨੇ ਜਾਇਕੇ ਕਹਿਆ ਹੇ ਸਾਧੋ ਏਹ ਰਾਮ ਤੀਰਥ ਹੈ ਏਥੇ ਬਿਨਾਂ ਚੌਕੇ ਦਿੱਤੇ ਸਵਾ ਤੁਸਾਂ ਫਲ ਫੁੱਲ ਮੂੰਹ ਕਿਉਂ ਪਾਯਾ ਅਤੇ ਨਾ ਦਰਸ਼ਨ ਕੀਤਾ ਹੈ ਤੁਮ ਕਉਣ ਹੋਤੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਹਮ ਨਿਰੰਕਾਰੀ ਹੈਂ ਤੇ ਨਿਰੰਕਾਰ ਨੇ ਸਾਡੇ ਬੰਧਨ ਸਭ ਕਟ ਦਿੱਤੇ ਹੈਂ ਹਮ ਨਿਰਬੰਧ ਹਾਂ ਹਮਾਰਾ ਠਾਕਰ ਨਿਰੰਕਾਰ

ਹੈ ਤਾਂ ਉਸ ਸਾਧ ਨੇ ਕਹਿਆ ਹੇ ਸੰਤ ਜੀ ਆਪ ਨਿਰੰਕਾਰ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਕਹਾ ਸੁਣੋ ਸਾਧ ਸਾਡਾ ਗੁਰੂ ਹੀ ਨਿਰੰਕਾਰ ਹੈ ਏਹ ਬਾਰਤਾ ਕਹਿਕਰ ਗੁਰੂ ਜੀ ਕਹਾ ਮਰਦਾਨਾ ਰਬਾਬ ਵਜਾ ਤਾਂ ਮਰਦਾਨੇ ਰਬਾਬ ਵਜਾਇਆ ॥ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆਂ ॥

ਰਾਗ ਆਸਾ ਮਹੱਲਾ ੧ ॥ ਗੁਰ ਸੇਵੇ ਸੋ ਠਾਕਰ ਜਾਨੈ ॥ ਦੂਖ ਮਿਟੈ ਗੁਰ ਸ਼ਬਦ ਪਛਾਨੈ ॥ ੧ ॥ ਰਾਮ ਜਪਹੁ ਮੇਰੀ ਸਖੀ ਸਖੈਨੀ ॥ ਸਤਿ ਗੁਰ ਸੇਵ ਦੇਖੋ ਪ੍ਰਭ ਨੈਨੀ ॥ ੧ ॥ ਰਹਾਉ ॥ ਬੰਧਨ ਮਾਤ ਪਿਤਾ ਸੰਸਾਰ ॥ ਬੰਧਨਿ ਸੁਤ ਕੰਨਿਆਂ ਅਰ ਨਾਰ ॥ ੨ ॥ ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤ ਕਲਤਿ ਮਨ ਬੀਆ ॥ ੩ ॥ ਬੰਧਨ ਕ੍ਰਿਖੀ ਕਰਹਿ ਕਿਰਸਾਣ ॥ ਹਉਮੈ ਡੰਡ ਸਹੈ ਰਾਜਾ ਮੰਗੈ ਦਾਨ ॥ ੪ ॥ ਬੰਧਨ ਸਉਦਾ ਅਨ ਵੀਚਾਰੀ ॥ ਤ੍ਰਿਪਤਿ ਨਾਹੀਂ ਮਾਯਾ ਮੋਹ ਪਸਾਰੀ ॥ ੫ ॥ ਬੰਧਨ ਸ਼ਾਹਿ ਸੰਚਿਹ ਧਨਿ ਜਾਇ ॥ ਬਿਨ ਗੁਰ ਭਗਤਿ ਨ ਪਵਈ ਥਾਇ ॥੬॥ ਬੰਧਨਿ ਬੇਦ ਬਾਦ ਅਹੰਕਾਰ ॥ ਬੰਧਨਿ ਬਿਨਸੈ ਮੋਹ ਬਿਕਾਰ ॥ ੭ ॥ ਨਾਨਕ ਰਾਮ ਨਾਮ ਸਰਣਾਈ ॥ ਸਤਿ ਗੁਰ ਰਾਖੈ ਬੰਧ ਨ ਪਾਈ ॥ ੯ ॥

॥ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਸਾਧ ਜੀ ਅਸਾਂ ਰਾਮ ਜੀ ਕੇ ਨਾਮ ਕੀ ਸ਼ਰਨ ਪਕੜੀ ਹੈ ਹੋਰ ਸਭ ਬੰਧਨ ਹਮਾਰੇ ਕਾਟੇ ਗਏ ਹੈਨ ਸ੍ਰੀ ਰਾਮ ਹਮ ਕਉ ਨ੍ਰਿਬੰਧਨ ਕੀਆ ਹੈ ਤਬ ਹਰਿਦਾਸ ਭਗਤ ਗੁਰੂ ਨਾਨਕ ਜੀ ਕੇ ਚਰਨਾਂ ਪਰ ਨਮਸਕਾਰ ਕਰੀ ਅਤੇ ਕਹਿਨੇ ਲਗਾ ਜੀ ਤੁਮ ਪਰ ਠਾਕਰ ਜੀ ਕੀ ਬਡੀ ਕ੍ਰਿਪਾ ਹੈ ਅਰ ਤੁਮ ਈਹਾਂ ਟਿਕੋ ਜੀ ਜੋ ਹਮਾਰਾ ਭਲਾ ਹੋਵੇ ਜੀ ਤਾਂ ਗੁਰੂ ਨਾਨਕ ਜੀ ਰਾਮੇਸ੍ਵਰ ਠਾਕੁਰ ਦੁਆਰੇ ਵਿੱਚ ਜਾਇ ਖੜੇ ਹੂਏ ਤਾਂ ਹਰਿਦਾਸ ਕਹਿਆ ਜੀ ਹਮ ਤਾਂ ਏਕ ਰਾਮ ਕਾ ਨਾਮ ਜਾਨਤੇ ਹੈਂ ਪਰ ਜੀ ਕੋਈ ਐਸਾ ਨਾਮ ਸੁਣਾਓ ਜਿਸਦੇ ਪੜ੍ਹਿਆਂ ਸੁਣਿਆਂ ਮੁਕਤ ਨੌਂ ਪ੍ਰਾਪਤਿ ਹੋਵੈਂ ॥ ਤਾਂ ਸ੍ਰੀ ਗੁਰੂ ਨਾਨਕ ਜੀ ਸਹੰਸਰ ਨਾਮਾ ਕੀਆ ॥

ਰਾਗੁ ਮਾਰੂ ਮਹੱਲਾ ੧ ਸਮੁੰਦ੍ਰ ਸੇਤਬੰਧ ਰਾਮੇਸ਼੍ਵਰ ਮੇ ਹੋਆ ਰਾਜੇ ਸਿਵਨਾਭ ਨੂੰ ਪ੍ਰਾਪਤ ਹੋਯਾ ਸਿਵਨਾਭ ਪਾਸੋਂ ਪੈੜਾ ਮੋਖਾ ਲਿਆਯਾ ਸੀ ਤਿਸਨੇ ਜਨਮਸਾਖੀ ਵਿੱਚ ਲਿਖਿਆ ਹੈ ॥ ਪਉੜੀ ॥ ਅਚੁਤ ਪਾਰਬ੍ਰਹਮ ਪ੍ਰਮੇਸ਼ਰ ਨਾਮਾ ॥ ਦੀਨ ਦਇਆਲ ਦਮੋਦਰ ਰਾਮਾ ॥ ਆਦਿ ਜੁਗਾਦਿ ਜੁਗੋ ਜੁਗ ਸੋਈ ਅਬਿਨਾਸ਼ੀ ਅਲਖ ਬਿਧਾਤਾ ਹੈ ॥ ੧ ॥ ਆਦਿ ਜੁਗਾਦਿ ਜੁਗੋ ਜੁਗ ਸੋਈ ॥ ਜਿਨ ਸਿਰਜੀ ਤਿਨਹੀ ਫੁਨਿ ਗੋਈ ॥ ਛੱਤੀ ਜੁਗ ਗੁਬਾਰੇ ਵਰਤੇ ਤਿਸ ਕੀਮਤ ਕੌਣ ਕਰੰਤਾ ਹੈ ॥ ੨ ॥ ਛੱਤੀ ਜੁਗ ਗੁਬਾਰੇ ਵਰਤੇ ॥ ਪਾਰਬ੍ਰਹਮ ਅਬਿਨਾਸ਼ੀ ਕਰਤੇ ॥ ਕੁਦਰਤਿ ਕਾਦਰ ਹਾਜ਼ਰ ਨਾਜ਼ਰ ਨਿਹਚਲ ਆਇ ਨ ਜਾਤਾ ਹੈ ॥ ੩ ॥ ਸੱਚਾ ਤਖ਼ਤ ਦੁਲੀਚਾ ਸਾਚਾ ॥ ਜੋ ਉਪਜੈ ਸੋ ਕਾਚੋ ਕਾਚਾ ॥ ਆਵਣ ਜਾਵਣ ਚਉਪੜ ਖੇਲੈ ਕਰ ਦੇਖੈ ਚੋਜ ਬਿਧਾਤਾ ਹੈ ॥ ੪ ॥ ਗਗਨਿ ਉਤਪਤ ਤੇ ਪਵਨਿ ਉਪੰਨਾ ॥ ਪਵਨਿ ਉਤਪਤ ਜਲਬਿੰਬ ਤੇ ਤਿਰੰਨਾ ॥ ਜਲਬਿੰਬ ਤੇ ਤ੍ਰਿਭਵਣ ਸਾਜੇ ਘਟਿ ਘਟਿ ਜੋਤਿ ਸਮਾਤਾ ਹੈ ॥ ੫ ॥ ਕਰਣਾਮੈ ਅਬਿਨਾਸ਼ੀ ਸੋਈ ॥ ਸਰਬ ਜੀਆਂ ਘਟ ਜੋਤ ਸਮੋਈ

॥ ਸਰਬ ਘਟਾਂ ਪ੍ਰਤਪਾਲ ਸੰਬਾਹੇ ਹਰਿ ਪੂਰਨ ਉਦਰ ਭਰੰਤਾ ਹੈ ॥ ੬ ॥ ਅਗਮ ਅਗਾਧ ਅਤੋਲ ਬਿਅੰਤਾ॥ਊਚੇ ਤੇ ਊਚਾ ਭਗਵੰਤਾ ॥ ਅੰਤ ਨਹੀਂ ਕੁਛ ਪਾਰਾਵਾਰਾ ਬੇਸ਼ੁਮਾਰ ਅਤਿਐਂਤਾ ਹੈ ॥ ੭ ॥ ਲਾਲ ਗੁਲਾਲ ਰੰਗ ਅਤਿ ਗੂੜਾ ॥ ਦੀਪਕ ਧੂਪ ਪੁਰਖ ਪਤਿ ਪੂਰਾ ॥ ਅਚਰਜ ਰੂਪ ਧੂਪ ਅਨੂਪੋਂ ਕੋਟ ਬ੍ਰਹਮੰਡ ਖੰਡ ਕਾ ਦਾਤਾ ਹੈ॥੮॥ਆਦਿ ਜੁਗਾਦਿ ਭਗਤ ਸੁਖਦਾਈ॥ ਜੁਗਹ ਜੁਗੰਤਰ ਪੈਜ ਰਖਾਈ ॥ ਏਕੰਕਾਰ ਏਕ ਹੀ ਏਕਾ ਆਪੇ ਆਪ ਉਪਾਤਾ ਹੈ ॥ ੯॥ ਗਹਿਰ ਗੰਭੀਰ ਦਇਆਲ ਅਨੰਦੇ॥ ਹਰਿ ਮਿਹਰ ਕਰੇ ਹਰਿ ਹਰਿ ਬਖਸ਼ੰਦੇ॥ ਅਨੰਦ ਰੂਪ ਅਨਹਦ ਧੁਨਿਕਾਰਾ ਜਨ ਨਾਨਕ ਜਸ ਗਾਵੰਤਾ ਹੈ ॥ ੧੦ ॥ ਆਦਿ ਨਿਰੰਜਨ ਪ੍ਰਭ ਨਿਰੰਕਾਰਾ॥ ਨਿਰਾਹਾਰ ਨਿਰਵੈਰ ਨਿਰਾਰਾ ॥ ਅਕਾਲ ਮੂਰਤਿ ਅਜੂਨੀ ਸ਼ੰਭੌ ਬਰਨ ਚਿਹਨ ਨ ਪਛਾਤਾ ਹੈ ॥ ੧੧ ॥ ਅਚਰਜ ਰੂਪ ਬਿਸਮਨ ਬਿਸਮਾਦਾ॥ ਭਗਤਿ ਵਛਲ ਹਰਿ ਆਦਿ ਜੁਗਾਦਾ ॥ ਆਦਿ ਜੁਗਾਦੀ ਹੈ ਭੀ ਹੋਸੀ ਪਾਰਬ੍ਰਹਮ ਬਿਅੰਤ ਬਿਅੰਤਾ ਹੈ ॥ ੧੨ ॥ ਦੀਨਾਨਾਥ ਦਰਦ ਦੁਖ ਭੰਜਨ॥ ਪਤਤਿ ਉਧਾਰਨ ਪਾਪ ਨਿਖੰਜਨ ॥ ਮੋਖ ਪਰਾਇਣ ਮੁਕਤਿ ਮੁਕਤੀਸਰ ਤੇਰੇ ਨਾਮ ਅਨੇਕ ਅਨੰਤਾ ਹੈ ॥ ੧੩ ॥ ਸਹੰਸਰ ਨਾਮ ਸਚ ਮੂਲ ਬੰਧੇਜਾ ॥ ਆਦਿ ਜੁਗਾਦਿ ਗੁਰ ਗਿਆਨ ਕਥਿ ਲੇਜਾ॥ਸਹੰਸਰ ਨਾਮ ਸਤਿ ਹਰਿ ਜਪੀਐ ਗੁਰੁ ਪੂਰੇ ਤੇ ਜਾਤਾ ਹੈ॥੧੪॥ ਆਦਿ ਜੁਗਾਦੀ ਨਿਹਚਲ ਧਰਮਾ॥ ਨਿਹਚਲ ਸਚ ਸਹੰਸਰ ਨਾਮਾ ॥ ਸਹੰਸਰ ਨਾਮ ਗੁਰਮੁਖ ਪਰਗਾਸੇ ਸੁਣ ਸੁਣ ਜਸ ਬਿਗਸੰਤਾ ਹੈ ॥ ੧੫ ॥ ਗਹਿਰ ਗੰਭੀਰ ਗਹੀਰ ਗੁਲਾਲਾ॥ ਮੋਹਨ ਮਾਧੋ ਕ੍ਰਿਸ਼ਨ ਦਇਆਲਾ ॥ ਰਾਮਚੰਦ ਬਨਿਓ ਬਨਵਾਲੀ ਅਨਹਦ ਬੈਨ ਬਜੰਤਾ ਹੈ ॥ ੧੬ ॥ ਮੋਹਨ ਸੁੰਦਰ ਕ੍ਰਿਸ਼ਨ ਮੁਰਾਰੀ ॥ ਰਾਘੋ ਪਤਿ ਰਾਜਾ ਬਨਵਾਰੀ ॥ ਰਾਜਾ ਰਾਮ ਕ੍ਰਿਸ਼ਨ ਹਰਿ ਕਹੀਐ ਪਾਰ ਬ੍ਰਹਮ ਹਰਤੰਤਾ ਹੈ॥੧੭॥ਨਿਰਭਉ ਨਿਰਵੈਰਾ ਨਰਾਇਣ ॥ ਅੰਤਾਕਾਰਣ ਪ੍ਰਭੁ ਪੰਚਾਇਣ ॥ ਅਗਮ ਅਕਾਲ ਪੁਰਖ ਨਿਰਾਲਾ ਸਚ ਸੱਚੇ ਤਖ਼ਤ ਬਹੰਤਾ ਹੈ ॥ ੧੮ ॥ਅਗਮ ਅਗਾਧ ਬੇਅੰਤ ਅਤੋਲਾ ॥ ਗੁਣ ਗਿਆਨ ਪਦਾਰਥ ਰਤਨ ਅਮੋਲਾ॥ ਅਗਮ ਅਥਾਹ ਬੇਅੰਤ ਸੁਆਮੀ ਭਗਤ ਵਛਲ ਵਰਤੰਤਾ ਹੈ॥੧੯॥ ਅਪਰ ਅਪਾਰ ਅਗਾਹ ਅਤ ਗੂੜਾ ॥ ਅਗੰਮ ਅਥਾਹ ਗੁਰ ਸਬਦੀ ਰੂੜਾ ॥ ਆਦਿ ਜੁਗਾਦਿ ਜੁਗੋ ਜੁਗ ਸੋਈ ਨਾਨਕ ਜਨ ਬਿਨਵੰਤਾ ਹੈ॥ ੨੦ ॥ਊਚ ਮੂਚ ਸਦ ਊਚੋ ਥਾਨਾ ॥ ਪਾਰਬ੍ਰਹਮ ਸਾਚਾ ਦੀਵਾਨਾ ॥ ਸੰਤ ਉਧਾਰਣ ਮੁਕਤ ਸਾਧਾਰਣ ਕਹਿ ਕਰਿ ਚੋਜ ਖਿਲੰਤਾ ਹੈ ॥ ੨੧ ॥ ਸੱਚ ਸਲਾਹੀ ਗਹਿਰ ਗੰਭੀਰਾ ॥ਅਨੰਦ ਬਿਨੋਦੀ ਗੁਰਮੁਖ ਮਨ ਧੀਰਾ ॥ ਆਦਿ ਅੰਤ ਅਪਰੰਪਰ ਪੂਰਾ ਸਚ ਸਚੀ ਮਣੀ ਸੁਹੰਤਾ ਹੈ ॥੨੨॥ਜੁਗ ਚਾਰੇ ਹੈ ਸਾਚੀ ਮਣੀ॥ ਬਿਨ ਸਾਚੇ ਸਭ ਕੂੜੀ ਮਣੀ॥ਬਿਨ ਸਾਚੇ ਜਮ ਕੰਕਰ ਮਾਰੇ ਬਹੁ ਜੋਨੀ ਗਰਭ ਗਲੰਤਾ ਹੈ ॥ ੨੩ ॥ ਸੱਚੇ ਤਖ਼ਤ ਬਹੇ ਅਬਿਨਾਸ਼ੀ॥ ਨਿਹਚਲ ਸਾਚਾ ਆਇ ਨ ਜਾਸੀ ॥ ਤੇਰੇ ਰੂਪ ਨ ਜਾਣੈ ਕੋਈ ਤੂੰ ਕਰਿ ਕਰਿ ਚੋਜ ਦਿਖੰਤਾ ਹੈ ॥ ੨੪ ॥ ਆਨੰਦ ਬਿਨੋਦੀ ਚੋਜੀ ਰੰਗਾ ॥ ਥਾਪਿ ਉਥਾਪ ਕਰੇ ਸੁ ਹੋਇਗਾ॥ਊਸਰੇ ਢਾਹੇ ਢਹਿ ਉਸਾਰੇ ਊਣੇ ਸੁਭਰ ਭਰੰਤਾ ਹੈ॥੨੫॥ਉਤਪਤਿ

ਪਰਲੋ ਹੁਕਮੇ ਹੋਵੇ ॥ ਹੁਕਮੇ ਸਾਜੇ ਹੁਕਮੇ ਖੋਵੈ ॥ ਹੁਕਮੇ ਸਾਜੇ ਹੁਕਮ ਨਿਵਾਜੇ ਵਹਿ ਮੰਤ੍ਰ ਨਾ ਕਿਸੈ ਪੁਛੰਤਾ ਹੈ ॥੨੬॥ ਪੁਰਖੋਤਮ ਹਰਿ ਪੁਰਖ ਅਗੰਮਾ ॥ ਵਰਨ ਚਿਹਨ ਕਛੂ ਜਾਤ ਨ ਜਨਮਾ ॥ ਅਦਿਸ਼ਟ ਅਗੋਚਰ ਅਲਖ ਨ ਲਖੀਐ ਘਟ ਘਟ ਸੋ ਵਰਤੰਤਾ ਹੈ ॥ ੨੭ ॥ ਅਨਾਥਾ ਨਾਥ ਸਰਬ ਪ੍ਰਤਿਪਾਲੇ ॥ ਨਿਤ ਨਿਤ ਜੀਆ ਸਾਰ ਸੰਮਾਲੇ॥ ਵੱਡੀ ਅਥਾਹ ਰਜਾਈ ਰਾਜਾ ਭਾਣਾ ਹਰਿ ਭਗਵੰਤਾ ਹੈ ॥ ੨੮ ॥ ਅਗਮ ਅਪਾਰ ਬੇਅੰਤ ਬੇਐਬਾ ॥ ਆਦਿ ਜੁਗਾਦ ਅਨੀਲ ਅਨਾਦਾ ॥ ਅਨਹਦਿ ਰੁਣ ਝੁਣਕਾਰ ਅਨਾਹਦ ਧੁਨ ਓਅੰਕਾਰ ਵਜੰਤਾ ਹੈ ॥ ੨੯ ॥ ਤਾਕਾ ਅੰਤ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥ ਸਿਮਰਹਿ ਅਸੰਖ ਅੰਤ ਨਹੀਂ ਪਾਇਆ ਹਰਿ ਸਿਫ਼ਤੀ ਅੰਤ ਨ ਅੰਤਾ ਹੈ ॥ ੩੦ ॥ ਸਿਫ਼ਤ ਸਲਾਹਣ ਜੋ ਤਿਸ ਭਾਵੈ ॥ ਢਾਢੀ ਮੰਗਤ ਗੁਣ ਦਰ ਗਾਵੈ ॥ ਨਾਨਕ ਢਾਢੀ ਪ੍ਰਭੂ ਪਹਿਨਾਇਆ ਦਰ ਸੱਚੇ ਪਤਿਵੰਤਾ ਹੈ ॥ ੩੧ ॥ ਲਾਲ ਗੁਲਾਲ ਦਇਆਲ ਮੁਰਾਰਾ ॥ ਅਪਰ ਅਪਾਰਿ ਪਾਇ ਨ ਪਾਰਾ ॥ ਬੇਸ਼ੁਮਾਰ ਬੇਅੰਤ ਬਿਅੰਤਾ ਅਗਮ ਅਥਾਹ ਅਤੰਤਾ ਹੈ ॥ ੩੨ ॥ ਰਾਮ ਕ੍ਰਿਸ਼ਨ ਗੋਬਿੰਦ ਪਰਾਇਣ ॥ ਮੁਕੰਦ ਮਨੋਹਰ ਲੱਛਮੀ ਨਾਰਾਇਣ॥ ਗੋਬਿੰਦ ਸਦਾ ਥਿਰ ਗਰਬ ਪ੍ਰਹਾਰੀ ਆਪੇ ਆਪ ਉਪੰਤਾ ਹੈ ॥੩੩॥ ਹਰਿ ਹਰਿ ਸ੍ਰੀ ਠਾਕਰ ਨਰਸਿੰਘਾ ॥ ਅਕਾਲ ਮੂਰਤਿ ਅਜੂਨੀ ਸੈਭੰ॥ ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਨਿਰਭਉ ਭਉ ਨਿਭਰੰਤਾ ਹੈ ॥ ੩੪ ॥ ਅਚੁਤ ਪਾਰਬ੍ਰਹਮ ਪਰਮੇਸ਼ਰ ਸੁਆਮੀ ॥ ਮਧਸੂਦਨ ਦਾਮੋਦਰ ਸੁਆਮੀ ॥ ਰਿਖੀਕੇਸ਼ ਗੋਵਰਧਨ ਧਾਰੀ ਮੁਰਲੀ ਮਨੋਹਰ ਵਜੰਤਾ ਹੈ ॥ ੩੫ ॥ ਕਾਹਨ ਕ੍ਰਿਸ਼ਨ ਹਰਿ ਹਰਿ ਨਾਰਾਇਣ॥ ਭਗਤ ਵੱਛਲ ਹਰਿ ਬਿਰਦ ਰਖਾਇਣ॥ ਸੰਤ ਉਧਾਰਨ ਹਰਿ ਹਰਿ ਤੇਰਾ ਅੰਤ ਨ ਕੋਈ ਪਾਤਾ ਹੈ॥ ੩੬॥ ਅਛਲ ਅਛੇਦ ਅਭੇਦ ਅਲੇਖਾ॥ ਵਰਨ ਚਿਹਨ ਕਛੁ ਰੂਪ ਨ ਰੇਖਾ॥ ਆਦਿ ਜੁਗਾਦੀ ਹੈ ਭੀ ਹੋਸੀ ਗੁਰ ਕੇ ਸ਼ਬਦ ਪਛਾਤਾ ਹੈ ॥ ੩੭ ॥ ਆਦਿ ਨਿਰੰਜਨ ਗਹਿਰ ਗੰਭੀਰਾ ॥ ਸਚ ਠਕੁਰਾਈ ਸਾਚੇ ਮੀਰਾ ॥ ਅਨਹਦ ਰੁਣ ਝੁਣਕਾਰ ਸਦਾ ਧੁਨਿ ਨਿਰਭਉ ਕੇ ਘਰ ਵਾਸਾ ਹੈ॥ ੩੮॥ ਦਾਮੋਦਰ ਹਰਿ ਦਾਨਾ ਬੀਨਾ ॥ ਗਹਿਰ ਗੰਭੀਰ ਗਹੀਰ ਸੁਜਾਨਾ ॥ ਪਾਰਬ੍ਰਹਮ ਪ੍ਰਮੇਸ਼ਰ ਸੁਆਮੀ ਲੇਪ ਨ ਕੋਈ ਲਾਤਾ ਹੈ॥ ੩੯ ॥ ਉਨਮੇ ਆਦਿ ਸੁੰਨ ਅਪਾਰਾ ॥ ਓਅੰਕਾਰ ਕਰ ਕੀਆ ਪਸਾਰਾ ॥ ਸੁੰਨ ਕਲਾ ਮਹਿ ਲਾਈ ਤਾੜੀ ਸੁੰਨੇ ਸੁੰਨ ਸਮਾਤਾ ਹੈ ॥ ੪੦ ॥ ਅਕਥ ਕਥਾ ਗੁਰ ਸਬਦ ਵੀਚਾਰੀ॥ ਗੁਰਮੁਖ ਪਾਯਾ ਮੋਖ ਦੁਆਰੀ॥ ਨਾਨਕ ਸੱਚ ਕਹੇ ਸਭ ਸਾਚਾ ਸਚੋ ਸਚ ਬੁਲੰਤਾ ਹੈ ॥੪੧॥ ਆਪੇ ਜਤੀ ਸਤੀ ਸਤਵੰਤਾ ॥ ਅਚਰਜ ਰੂਪ ਘਟ ਘਟ ਵਰਤੰਤਾ॥ ਭਉ ਭੰਜਨ ਅਤਿ ਭਾਰਾ ਗੌਰਾ ਸਰਬ ਘਟਾਂ ਕਾ ਦਾਤਾ ਹੈ ॥ ੪੨ ॥ ਨਿਰਹਾਰੀ ਨਿਰਵੈਰ ਨਿਰਾਰਾ॥ ਗੂੜੋ ਰੂੜੋ ਗੁਣਾਂ ਅਪਾਰਾ॥ ਗਹਿਰ ਗੰਭੀਰਾ ਗੁਰਮੁਖ ਧੀਰਾ ਨਿਹਚਲ ਆਇ ਨ ਜਾਤਾ ਹੈ ॥ ੪੩ ॥ ਅਨਾਥਾ ਨਾਥ ਸਰਬ ਪ੍ਰਿਤ-ਪਾਲਕ ॥ ਕੋਟ ਬ੍ਰਹਮੰਡ ਕਾ ਠਾਕਰ ਨਾਇਕ ॥ ਦ੍ਰੋਪਤਾ ਕੀ ਲਾਜ ਨਿਵਾਜ ਉਧਾਰਨ ਜੈ ਜੈਕਾਰ ਕਰੰਤਾ ਹੈ ॥ ੪੪॥ ਪ੍ਰਹਿਲਾਦ ਕੀ ਜਿਨ ਪੈਜ ਰਖਾਈ॥ ਹਰਨਾਖਸ ਛੇਦਿਓ ਸੰਤ ਛਡਾਈ॥ ਸੰਤ ਭਗਤ ਹਰਿ ਹੀ ਜਸ ਗਾਵਹਿ ਹਰਿ ਅਪਨਾ ਬਿਰਦ ਰਖੰਤਾ ਹੈ ॥ ੪੫ ॥ ਭਗਤਿ ਵਛਲ ਹਰਿ

ਹਰਿ ਨਾਰਾਇਣ॥ ਦਹਿਸਰ ਛੇਦ ਕੀਓ ਰਾਮਾਇਣ ॥ ਅਸੁਰ ਸੰਘਾਰਣ ਮੁਕਤਿ ਸਧਾਰਣ
ਅਸੁੰਭ ਸੁੰਭ ਅਸਥੰਭਾ ਹੈ॥ ੪੬ ਅਜਾਮਲ ਵੇਸਵਾ ਰਤ ਤਾਰੇ॥ ਬਾਲਮੀਕ ਤਾਰੇ ਬਟਵਾਰੇ
॥ ਭਗਤ ਵੱਛਲ ਕ੍ਰਿਪਾਲ ਕਿਰਪ ਨਿਧਿ ਕਾਰਨ ਕਰਣ ਬਿਧਾਤਾ ਹੈ ॥ ੪੭ ॥ ਹਰਿ ਹਰਿ
ਸ੍ਰੀ ਧਾਰੈ ਕੋ ਮਾਧਵ॥ ਮੁਰਲੀ ਮਨੋਹਰ ਮਾਧੋ ਆਚਵ॥ ਸੰਤ ਜਨ ਕਾ ਆਗਿਆਕਾਰੀ ਆਦਿ
ਅੰਤ ਸੁਖਦਾਤਾ ਹੈ॥ ੪੮ ॥ ਅਗਾਧ ਬੋਧ ਬਨਿਓ ਬਨਵਾਲੀ॥ ਸੰਕਟ ਸਾਗਰ ਧਰਕਤ
ਤਾਲੀ ॥ ਨਿਹਚਲ ਧਾਮ ਸਹੰਸਰ ਨਾਮਾ ਗੁਰ ਕੇ ਸ਼ਬਦ ਰਤੰਤਾ ਹੈ ॥ ੪੯ ॥
ਲਾਲ ਗੁਲਾਲ ਰਸਾਲ ਅਤਿ ਗਾਹਰਿ ॥ ਸੁੰਦਰ ਸੁਘੜ ਸੁਜਾਨ ਪਰਾਹਰਿ ॥
ਨਿਹਚਲ ਤਖ਼ਤ ਸਦਾ ਥਿਰ ਜਾਕਾ ਸੱਚੇ ਤਖ਼ਤ ਬਸੰਤਾ ਹੈ ॥ ੫੦ ॥ ਅਸੁਰ
ਸੰਘਾਰਣ ਮੁਕਤਿ ਮੁਕਤੀਸਰ ॥ਤਖ਼ਤ ਨਿਵਾਸੀ ਸੱਚਾ ਸਚ ਸਰ॥ ਏਕੰਕਾਰ ਅਵਰ ਨਹੀਂ
ਦੂਜਾ ਨਾਨਕ ਚਰਨ ਪਰਾਤਾ ਹੈ॥ ੫੧ ॥ ਆਦਿ ਜੁਗਾਦੀ ਹੋਂਦਾ ਆਯਾ॥ ਅੰਤ ਪਾਰ ਨਾ
ਕਿਨਹੂੰ ਪਾਯਾ॥ ਪਰੇ ਤੇ ਪਰੇ ਪਰੇਲਾ ਪਰਲਾ ਕਿਨਹੀ ਪਾਰ ਨਾ ਜਾਤਾ ਹੈ॥ ੫੨॥ ਪਰਮਾਨੰਦ
ਅਨੰਦੀ ਲਾਲਨ॥ਹਰਿ ਪ੍ਰਭ ਬਜੈਤ ਬਜੈਤ ਦੁਖ ਦਾਲਨ॥ਹਰਿਨਾਰਾਇਣ ਗਰਬ ਪ੍ਰਹਾਰੀ ਅਪਨੇ
ਰੰਗ ਪ੍ਰਭ ਰਾਤਾ ਹੈ॥ ੫੩॥ ਆਦਿਪੁਰਖ ਕਾਰਣ ਕਰਤਾਰਾ॥ ਮੁਕਤ ਦਾਨ ਮੁਕਤੀਸਰ
ਸਾਰਾ॥ ਪ੍ਰੇਮ ਪਰਾਇਣ ਰੂਪ ਨ ਰਹਿਣਾ ਪੂਰਨ ਪੁਰਖ ਬਿਧਾਤਾ ਹੈ॥ ੫੪॥ ਅਕਲ ਕਲਾ
ਪ੍ਰਭ ਅਲਖ ਅਲੇਖੰ॥ਅਕਾਲ ਮੂਰਤਿ ਨਿਰੰਜਨ ਲੇਖੰ॥ ਦੀਨ ਦਇਆਲ ਕਿਰਪਾਲ ਕ੍ਰਿਪਾ
ਨਿਧਿ ਬਖ਼ਸ਼ੇ ਆਪ ਮਿਲਾਤਾ ਹੈ॥ ੫੫॥ਅਬਗਤਿ ਅਗੋਚਰ ਸਿਰੰਧਰ ਸੈਨਾ॥ਸੁੰਦਰ ਸੁਆਮੀ
ਕੁੰਡਲ ਹੈ ਬੈਨਾ॥ ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਪੇਖ ਪੇਖ ਬਿਗਸੰਤਾ ਹੈ॥ ੫੬॥ ਨਰਹਰਿ
ਨਾਰਾਇਣ ਗਰਬ ਨਿਵਾਰਣ॥ ਸੰਤ ਭਗਤਿ ਹਰਿ ਸਿਮਰ ਉਧਾਰਣ॥ ਦਾਮੋਦਰ ਦੁਖ ਭੰਜਨ
ਸੁਆਮੀ ਅੰਤਰਜਾਮੀ ਜਾਤਾ ਹੈ॥ ੫੭॥ ਪ੍ਰੀਤ ਪ੍ਰੀਤ ਕਰ ਤ੍ਰਿਭਵਨ ਰੂਪਨ॥ ਰੂਪ ਨਰਾਇਣ
ਡੀਠ ਅਦੀਠਨ॥ ਪ੍ਰੀਤਮ ਪ੍ਰਾਨ ਮਨਹ ਹਿਤਕਾਰੀ ਸਰਬ ਜੀਆਂ ਪਾਲੰਤਾ ਹੈ॥ ੫੮ ॥
ਨਿਹਕੇਵਲ ਨਿਹਕੰਟਕ ਸੂਰਾ॥ ਪਾਰਬ੍ਰਹਮ ਪਰਮੇਸ਼ਰ ਪੂਰਾ॥ ਥਾਪਿ ਉਥਾਪੇ ਢਾਹਿ ਉਸਾਰੇ
ਤ੍ਰਿਣ ਤੇ ਮੇਰ ਕਰੰਤਾ ਹੈ॥ ੫੯॥ਅਜਰਾਵਰ ਜਿਸ ਜਰ ਨ ਮਰਨਾ॥ ਸਾਚਾ ਤਖ਼ਤ ਸਾਚਾ
ਜਿਸ ਪਰਣਾ॥ ਸੁਣਿ ਸੁਣਿ ਆਖਹਿ ਪੜ੍ਹਿ ਪੜ੍ਹਿ ਬੂਝਹਿ ਬਿਸਮ ਬਿਸਮ ਬਿਸਮਾਤਾ ਹੈ॥ ੬੦
ਆਪੇ ਬਖ਼ਸ਼ ਮਿਲਾਇ ਮੇਲੇ॥ ਅਨੰਦ ਬਿਨੋਦੀ ਚੋਜੀ ਖੇਲੇ॥ ਸਹੰਸਰ ਨਾਮ ਤੇਰੇ ਗਨੇ ਨ ਜਾਈ
ਨਾਨਕ ਹਰਿ ਰੰਗ ਰਾਤਾ ਹੈ॥ ੬੧॥ ਜੱਖ ਕਿੰਨਰ ਜੋਧੇ ਇਕ ਜਾਂਕੇ॥ ਅੰਤ ਨ ਪਾਵੈਂ ਪੜ੍ਹਿ
ਪੜ੍ਹਿ ਥਾਕੇ॥ ਸੂਰਬੀਰ ਅਰ ਵਡੇ ਵਡੇਰੇ ਅੰਤ ਨ ਕੋਈ ਪਾਤਾ ਹੈ॥ ੬੨॥ ਅਗਮ ਅਥਾਹ
ਅਪਾਰ ਨਿਰਾਲਾ॥ ਅਪਰੰਪਰ ਸੂਰਾ ਹਰਿ ਦਇਆਲਾ॥ ਹਰੀਚੰਦ ਹਰਿ ਕ੍ਰਿਸ਼ਨ ਮਨੋਹਰ
ਸਗਲ ਬ੍ਰਹਮ ਪਸਰਾਤਾ ਹੈ॥ ੬੩ ॥ ਹਰਿ ਹਰਿ ਸੁਆਮੀ ਹਰਿ ਜੀ ਹਰੀਆ॥ਬ੍ਹੈ ਦੁਲੀਰੈ
ਸਿਆਮ ਸੁੰਦਰੀਆ॥ ਸਰਬ ਜੋਤ ਜਾਕਾ ਪਰਗਾਸਾ ਪਰਗਟ ਕਰ ਦਿਖਲਾਤਾ ਹੈ ॥ ੬੪॥

ਪਰਮ ਤੱਤ ਨਿਰਲੇਪ ਅਲੇਪਾ ॥ ਅਲਖ ਪੁਰਖ ਸਰਬ ਸਿਰ ਲੇਖਾ ॥ ਲਿਖਿਆ ਲੇਖ ਅਭੁੱਲ ਨ
ਭੁਲੈ ਤੂੰ ਕਾਹੇ ਮਨ ਬਿਲਲਾਤਾ ਹੈ ॥ ੬੫ ॥ ਸਹੰਸਰ ਨਾਮ ਕੋਊ ਗਨੈ ਨ ਤੇਰੇ ॥ ਅੰਤ ਨ
ਪਾਇਨ ਵਡੇ ਵਡੇਰੇ ॥ ਤੇਰੀ ਸਿਫਤ ਕਉਨ ਸਲਾਹੇ ਸਚ ਕੁਦਰਤਿ ਕਾਦਰ ਜਾਤਾ ਹੈ॥ ੬੬ ॥
ਸਹੰਸਰ ਨਾਮ ਸੱਤ ਜਿਨ ਪੜ੍ਹਿਆ ॥ ਊਚੀ ਪਉੜੀ ਗਗਨੰਤਰ ਚੜ੍ਹਿਆ ॥ ਪੰਚ ਬਾਣ ਲੈ ਜਮ
ਕਉ ਮਾਰੇ ਸਚ ਮਹਿਲ ਘਰ ਜਾਤਾ ਹੈ ॥ ੬੭ ॥ ਸਹੰਸਰ ਨਾਮ ਸਚ ਸਚੀ ਸਿੰਬ੍ਰਤ ॥ ਸਹੰਸਰ
ਨਾਮ ਸਚ ਅਗਮ ਗਤ ॥ ਸਹੰਸਰ ਨਾਮ ਸਚੀ ਵਡਿਆਈ ਕਿਨ ਬਿਰਲੇ ਗੁਰਮੁਖ ਜਾਤਾ ਹੈ ॥
੬੮ ॥ ਸਹੰਸਰ ਨਾਮ ਲਿਖਤੇ ਜੋ ਪੜ੍ਹਤੇ ॥ ਸਾਚੀ ਬਾਣੀ ਕੰਨੀ ਸੁਣਤੇ ॥ ਪੰਡਤ ਦੇਹ ਸੁ ਪਾਰ
ਗਰਾਮੀ ਹਉ ਬਲਿ ਬਲਿ ਤਿਨ ਦਰਸਾਤਾ ਹੈ ॥ ੬੯ ॥ ਗੁਰ ਕ੍ਰਿਪਾ ਤੇ ਪ੍ਰਗਟਿਓ ਲੋਆ ॥
ਸਹੰਸਰ ਨਾਮਾ ਪਰਗਟ ਹੋਆ॥ਪਵਿੱਤ੍ਰ ਹੋਇ ਪੜਹਿ ਜੋ ਜਿਹਬਾ ਸੋ ਜਮ ਕੇ ਪੰਥ ਨ ਜਾਤਾ ਹੈ॥
੭੦ ॥ ਗੁਪਤੀ ਬਾਣੀ ਪਰਗਟ ਹੋਈ ॥ ਗੁਰਮੁਖ ਵਿਰਲਾ ਚੀਨੈ ਕੋਈ ॥ ਸੁਣੈ ਸੁਣਾਵੈ ਹਿਰਦੈ
ਗਾਵੈ ਓਹ ਪਰਉਪਕਾਰੀ ਜਾਤਾ ਹੈ ॥ ੭੧ ॥ ਪ੍ਰਣਵਤ ਨਾਨਕ ਦਾਸ ਤੁਮਾਰਾ ॥ ਤੂੰ ਜੁਗ ਜੁਗ
ਦਾਤਾ ਪ੍ਰਭੂ ਹਮਾਰਾ ॥ ਦੇਹ ਦਰਸ ਜਨ ਤ੍ਰਿਪਤ ਅਘਾਵੈ ਤੇਰੇ ਦਰਸ਼ਨ ਕਉ ਬਲਿ ਜਾਤਾ ਹੈ ॥
੭੨ ॥ ਸਹੰਸਰ ਨਾਮ ਪੜ੍ਹੈ ਸੋ ਮੁਕਤਾ ॥ ਸਹੰਸਰ ਨਾਮ ਪੜ੍ਹਿ ਤ੍ਰਿਪਤਾ ਭੁਗਤਾ ॥ ਸਹੰਸਰ ਨਾਮ
ਪੜ੍ਹਿ ਅਸਥਿਰ ਹੋਵੈ ਗਰਭ ਨ ਜੋਨੀ ਜਾਤਾ ਹੈ ॥ ੭੩ ॥ ਸਹੰਸਰ ਨਾਮ ਪੜਹਿ ਸੇ ਸੁਖੀਏ ॥
ਸਭ ਸੁਖ ਦੇਖੈ ਕਦੀ ਨ ਦੁਖੀਏ ॥ ਸਹੰਸਰ ਨਾਮ ਸਤਿ ਗੁਰ ਤੇ ਪਾਇਆ ਅਸਥਿਰ ਕੰਧ
ਰਖਾਤਾ ਹੈ ॥ ੭੪ ਸਹੰਸਰ ਨਾਮ ਪੜ ਲਹਿ ਰਵਿ ਸੂਰੇ ॥ ਸਹੰਸਰ ਨਾਮ ਪੜਿ ਕਾਰਜ ਪੂਰੇ ॥
ਜੋ ਇੱਛੈ ਸੋਈ ਸੁਖ ਪਾਏ ਸਤਿਗੁਰ ਸੇਵ ਸੁਖਦਾਤਾ ਹੈ ॥੭੫ ॥ ਸਹੰਸਰ ਨਾਮ ਗੁਰਮੁਖ ਜਿਨ
ਪੜ੍ਹਿਆ ॥ ਸੋ ਫਿਰ ਗਰਭ ਜੂਨ ਨਾ ਪੜਿਆ ॥ ਸਹੰਸਰ ਨਾਮ ਪੜ੍ਹਿ ਮੁਕਤਾ ਹੋਵੈ ਸੱਚੇ ਸੱਚ
ਸਮਾਤਾ ਹੈ ੭੬ ॥ ਸਹੰਸਰ ਨਾਮ ਪੜ੍ਹ ਕਿਰਤ ਨ ਕਰਮਾ ॥ ਸਹੰਸਰ ਨਾਮ ਪੜ੍ਹ ਜਾਤ ਨ
ਜਨਮ॥ ਸਹੰਸਰ ਨਾਮ ਪੜ੍ਹ ਅਲਖ ਅਲੇਖੈ ਅੰਭੇ ਅੰਭ ਮਿਲਾਤਾ ਹੈ ॥ ੭੭ ॥ ਸਹੰਸਰ ਨਾਮ
ਪੜ੍ਹਿ ਸੁਖ ਬਿਸਰਾਮਾ ॥ ਸਹੰਸਰ ਨਾਮ ਪੜ੍ਹ ਨਿਹਚਲ ਧਾਮਾ ॥ ਸਹੰਸਰ ਨਾਮ ਪੜ੍ਹ ਸੱਚੇ ਰਾਤਾ
ਸੱਚ ਮਹਿਲ ਘਰ ਜਾਤਾ ਹੈ ॥ ੭੮ ॥ ਸਹੰਸਰ ਨਾਮ ਪੜ੍ਹ ਸੁੰਨ ਸਮਾਧੰ ॥ ਸਹੰਸਰ ਨਾਮ ਪੜ੍ਹ
ਕਰਮ ਲਿਖਾਧੰ ॥ ਸਹੰਸਰ ਨਾਮ ਪੜ੍ਹ ਪੂਰਨ ਆਸਾ ਬਿਰਥਾ ਮੂਲ ਨ ਜਾਤਾ ਹੈ ॥ ੭੯ ॥
ਸਹੰਸਰ ਨਾਮ ਪੜ੍ਹ ਲੋਚਾ ਪੂਰੀ ॥ ਸਹੰਸਰ ਨਾਮ ਪੜ੍ਹ ਕਦੇ ਨ ਝੂਰੀ ॥ ਸਹੰਸਰ ਨਾਮ ਪੜ੍ਹ
ਸੁਖ ਸਮਾਨਾ ਧਰਮ ਧੀਰਜ ਠਹਿਰਾਤਾ ਹੈ ॥ ੮੦ ॥ ਸਹੰਸਰ ਨਾਮ ਪੜ੍ਹ ਪੂਰਨ ਆਸਾ ॥
ਮਸਤਕ ਲੇਖ ਲਿਖਿਆ ਧੁਰ ਸਾਚਾ ॥ ਨਾਨਕ ਸਹੰਸਰ ਨਾਮ ਹਰਿ ਪੜ੍ਹਿਆ ਧੁਰ ਮਸਤਕ
ਲੇਖ ਲਿਖਾਤਾ ਹੈ ॥ ੮੧ ॥ ਆਦਿ ਅੰਤ ਧੁਰ ਸਾਚੀ ਬਾਣੀ ॥ ਸੱਚ ਉਪਾਈ ਸੱਚ ਸਮਾਣੀ ॥
ਸੱਚ ਅਚਰਜ ਅਕਥ ਕਿਆ ਕਹੀਐ ਨਾਨਕ ਸਿਫ਼ਤੀ ਰਾਤਾ ਹੈ ॥ ੮੨ ॥ ਜਦ ਸ੍ਰੀ ਗੁਰੂ
ਨਾਨਕ ਜੀ ਸਹੰਸਰ ਨਾਮਾ ਸੁਣਾਇਆ ਤਾਂ ਹਰਿਦਾਸ ਭਗਤ ਸਭ ਸਾਧਾਂ ਨੂੰ ਨਾਲ ਲੈਕੇ ਪੈਰੀਂ

ਆਇ ਪਿਆ ਕਹਿਣੇ ਲਗਾ ਜੀ ਏਹ ਰਾਮ ਤੀਰਥ ਤੁਮਾਰਾ ਹੈ ਤੁਮ ਕੋਈ ਦਿਨ ਏਥੇ ਹੀ ਬਿਸਰਾਮ ਕਰੋ ਗੁਰੂ ਨਾਨਕ ਜੀਪੰਦ੍ਰਾਂ ਦਿਨ ਓਥੇ ਰਹੇ ਫੇਰ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈਏ ਓਥੋਂ ਅੰਤ੍ਰਧਿਆਨ ਹੋਏ ਤਾਂ ਇਕਸ ਦੇਸ਼ ਊੱਪਰ ਜਾਇ ਨਿਕਲੇ॥

## ਆਗੇ ਸਾਖੀ ਜਾਤ੍ਰਾ ਕੀ ਚਲੀ

ਸ੍ਰੀ ਗੁਰੂ ਨਾਨਕ ਜੀ ਕਿਸੇ ਵਸਤੀ ਵੜਨ ਨਾਹੀਂ ਕਿਥਾਊਂ ਜੰਗਲ ਕਿਥਾਊਂ ਦਰਿਆ ਊੱਤੇ ਕਿਤੇ ਟਿਕਨ ਨਾਹੀਂ ਜੇ ਮਰਦਾਨੇ ਨੂੰ ਭੁੱਖ ਲਗੇ ਤਾਂ ਚੁਪ ਕਰ ਰਹੇ ਇਕ ਦਿਨ ਮਰਦਾਨੇ ਨੂੰ ਡਾਢੀ ਭੁੱਖ ਲਗੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਸਿੱਧੇ ਵਸਤੀ ਵਿਚ ਜਾਇ ਖੜਾ ਹੋ ਅੱਗੇ ਇੱਕ ਊੱਪਲ ਖੱਤ੍ਰੀ ਰਹਿੰਦੇ ਹੈਨ ਉਥੇ ਜਾਇ ਖਲੋਵੀਂ ਓਹ ਲੋਕਾਂ ਨੂੰ ਖਵਾਂਇਦੇ ਹੋਨਗੇ ਅਤੇ ਤੈਨੂੰ ਜਾਂਦਿਆਂਈ ਭਾਵੇਂ ਹਿੰਦੂ ਭਾਵੇਂ ਮੁਸਲਮਾਨ ਜੋ ਤੇਰੇ ਮੂੰਹ ਆਨ ਲੱਗੇਗਾ ਸੋ ਤੇਰੀ ਪੈਰੀਂ ਆਇ ਪਵੇਗਾ ਔਰ ਛੱਤ੍ਰੀ ਅੰਮ੍ਰਿਤ ਅੱਗੇ ਆਨ ਰੱਖਨਗੇ ਕੋਈ ਪੁੱਛਸੀ ਭੀ ਨਾਹੀਂ ਜੋ ਕਿੱਥੋਂ ਆਯਾ ਹੈਂ ਅਤੇ ਕੀਦਾ ਆਦਮੀ ਹੈਂ ਤੇ ਜੋ ਕੋਈ ਆਵਸੀ ਸੋ ਏਹੋ ਕਹਿਸੀ ਜੋ ਮੈਂ ਅਪਨਾ ਸਰਬੰਸ ਅਰਪ ਦੇਵਾਂ ਤਾਂ ਮੇਰਾ ਭਲਾ ਹੋਵੇ ਜੋ ਅਸਾਨੂੰ ਏਹ ਦੀਦਾਰ ਹੋਯਾ ਹੈ ਤਾਂ ਮਰਦਾਨੇ ਊੱਪਰ ਬ ਬੇ ਜੀ ਦੀ ਬਹੁਤ ਖ਼ੁਸ਼ੀ ਹੋਈ ਤੇ ਮਰਦਾਨਾ ਸ਼ਹਿਰ ਨੂੰ ਭੇਜਿਆ ਅਤੇ ਜਦ ਮਰਦਾਨਾ ਗਿਆ ਤਾਂ ਸਾਰਾ ਸ਼ਹਿਰ ਮਰਦਾਨੇ ਦੀ ਪੈਰੀਂ ਆਇ ਲਗਾ ਤੇ ਬਹੁਤ ਪੂਜਾ ਹੋਈ ਤਾਂ ਮਰਦਾਨਾ ਭੋਜਨ ਤੇ ਪੰਜੇ ਕਪੜਿਆਂ ਦੀ ਪੰਡ ਬੰਨ੍ਹ ਕੇ ਲੈ ਆਯਾ ਤਾਂ ਗੁਰੂ ਜੀ ਦੇਖਕਰ ਬਹੁਤ ਹਸੇ ਤੇ ਆਖਣ ਲਗੇ ਮਰਦਾਨਾ ਕਿਆ ਆਂਦਾ ਹਈ ਤਾਂ ਮਰਦਾਨੇ ਕਹਯਾ ਜੀ ਏਹ ਕਪੜੇ ਤੇ ਹੋਰ ਜੋ ਕੁਛ ਹੈ ਸੋ ਮੈਂ ਆਪ ਦੇ ਅੱਗੇ ਆਨ ਰੱਖਿਆ ਹੈ ਅੱਗੇ ਜੋ ਆਪਦੀ ਰਜ਼ਾਇ ਤਾਂ ਸ੍ਰੀਗੁਰੂ ਜੀ ਕਹਿਆ ਮਰਦਾਨਾ ਆਂਦੇ ਤਾਂ ਭਲਾ ਕੀਤੇ ਪਰ ਏਹ ਤਾਂ ਅਸਾਡੇ ਕਿਤੇ ਕੰਮ ਨਾਹੀਂ ਤਾਂ ਮਰਦਾਨੇ ਆਖਿਆ ਜੀ ਕਿਆ ਕਰੀਏ ਤਾਂ ਬਾਬੇ ਆਖਿਆ ਸੱਟ ਘੱਤ ਤਾਂ ਮਰਦਾਨੇ ਸਭਵਸਤ ਪੰਡ ਸਾਰੀ ਸੱਟ ਦਿੱਤੀ ਉਥੋਂ ਰਮਦੇ ਰਹੇ ਤਾਂ ਮਰਦਾਨੇ ਅਰਜ਼ ਕੀਤੀ ਹੇ ਮਹਾਰਾਜ ਜੀ ਜੋ ਕੋਈ ਤੇਰੇ ਨਾਮ ਦੀ ਮਨਤਾ ਕਰਦੇ ਹੈਨ ਅਤੇ ਜੋ ਕੋਈ ਸਿੱਖ ਦੇ ਮੂੰਹ ਪਾਵੇ ਸੋ ਉਸਦਾ ਭਾਉ ਆਪ ਨੂੰ ਵੀ ਕੁਛ ਪਹੁਚਦਾ ਹੈ ਏਹ ਮੇਰਾ ਸੰਸਾ ਨਿਵਰਤ ਕਰੋ ਜੀ ਅਤੇ ਆਪ ਤਾਂ ਕੁਛ ਛੋਂਹਦੇ ਨਾਹੀਂ ਤੇ ਨਾ ਕੁਛ ਮੂੰਹ ਪਾਂਵਦੇ ਹੋ ਅਤੇ ਕਿਸ ਨਾਲ ਤ੍ਰਿਪਤ ਰਹਿੰਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਰਬਾਬ ਵਜਾਇ ਤਾਂ ਬਾਬੇ ਜੀ ਰਾਗ ਗਉੜੀ ਗੁਆਰੇਰੀ ਵਿਚ ਸ਼ਬਦ ਉਚਾਰਿਆ॥

ਮਹਲਾ ੧ ॥ ਮਾਤਾ ਪ੍ਰੀਤ ਕਰੈ ਪੁਤ ਖਾਇ ॥ ਮੀਨੇ ਪ੍ਰੀਤ ਭਈ ਜਲ ਨਾਇ ॥ ਸਤਿਗੁਰ ਪ੍ਰੀਤ ਗੁਰ ਸਿੱਖ ਮੁਖ ਪਾਇ ॥ ੧ ॥ ਤੇ ਹਰਿ ਜਨ ਹਰਿ ਮੇਲ ਪਿਆਰੇ ॥ ਜਿਨਿ ਮਿਲਿਆਂ ਦੁਖ ਜਾਇ ਹਮਾਰੇ॥੧॥ਰਹਾਉ॥ਜਿਉ ਮਿਲ ਬਛਰੇ ਪ੍ਰੀਤ ਲਗਾਵੈ॥ਕਾਮਨ ਪ੍ਰੀਤ ਜਾਂ ਪਿਰ ਘਰ ਆਵੈ॥ਹਰਿ ਜਨ ਪ੍ਰੀਤ ਜਾਂਹਰਿ ਜਸ ਗਾਵੈ॥੨॥ ਸਾਰੰਗ ਪ੍ਰੀਤ ਵਸੈ ਜਲ ਧਾਰਾ ॥ ਨਰਪਤਿ ਪ੍ਰੀਤ ਮਾਇਆ ਦੇਖ ਪਸਾਰਾ ॥ ਹਰਿ ਜਨ

ਪ੍ਰੀਤ ਜਪੈ ਨਿਰੰਕਾਰਾ ॥ ੩ ॥ ਨਰ ਪ੍ਰਾਨੀ ਪ੍ਰੀਤ ਮਾਯਾ ਧਨ ਖਾਟੈ ॥ ਗੁਰਮੁਖ ਪ੍ਰੀਤ ਗੁਰ ਮਿਲੈ ਗਲਾਟੈ ॥ ਜਨ ਨਾਨਕ ਪ੍ਰੀਤ ਸਾਧ ਪਗ ਚਾਟੈ ॥ ੪ ॥

ਤਾਂ ਮਰਦਾਨੇ ਸੱਤ ਕਹਿਕਰ ਤਸਲੀਮ ਕੀਤੀ ਉਥੋਂ ਅੱਗੇ ਗੁਰੂ ਜੀ ਚਲਦੇ ਰਹੇ ॥

## ਆਗੇ ਸਾਖੀ ਠੱਗਾਂ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਚਲਦੇ ਠੱਗਾਂ ਦੇ ਮੁਲਕ ਵਿੱਚ ਜਾਇ ਪਹੁਚੇ ਤਾਂ ਉਸ ਰਸਤੇ ਵਿੱਚ ਸ਼ੇਖ਼ ਸੱਜਣ ਰਹਿੰਦਾ ਸੀ ਪਰ ਉਸਨੇ ਆਪਨੇ ਘਰ ਰਸਤੇ ਉੱਪਰ ਬਨਾਏ ਹੋਏ ਸਾਨ ਇੱਕ ਠਾਕਰਦੁਆਰਾ ਅਤੇ ਇੱਕ ਮਸੀਤ ਉਸਨੇ ਕਰ ਛੱਡੀ ਸੀ ਜੇ ਕੋਈ ਹਿੰਦੂ ਜਾਵੇ ਤਾਂ ਠਾਕਰਦੁਆਰੇ ਠੌਰ ਦੇਵੇ ਜੇ ਮੁਸਲਮਾਨ ਜਾਵੇ ਤਾਂ ਮਸੀਤ ਵਿੱਚ ਠੌਰ ਦੇਵੇ ਜੇ ਰਾਤ ਪਵੇ ਤਾਂ ਅੰਦਰ ਜਾਹਗਾ ਦੇਵੇ ਜਾਂ ਓਹ ਸੌਣ ਤਾਂ ਫਾਹੇ ਦੇਕੇ ਮਾਰ ਦੇਵੇ ਫੇਰ ਖੂਹੇ ਵਿਚ ਚਾਇ ਸੁੱਟੇ ਜਦ ਦਿਨ ਚੜ੍ਹੇ ਤਾਂ ਹੱਥ ਵਿਚ ਤਸਬੀ ਫੜਕੇ ਆਸਾ ਲੈਕੇ ਮਸੱਲਾ ਪਾਇ ਬਹੇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਜਣੇ ਓਥੇ ਜਾਇ ਪਹੁਚੇ ਤਾਂ ਦੇਖਕਰ ਉਸਨੇ ਬਹੁਤ ਖ਼ਿਦਮਤ ਕੀਤੀ ਅਤੇ ਆਪਣੇ ਆਦਮੀਆਂ ਨੂੰ ਆਖਿਆਸੁ ਭਾਈ ਏਨਾਂ ਦੇ ਪਾਸ ਬਹੁਤ ਧਨ ਹੋਸੀ ਪਰ ਗੁੱਝਾ ਹੈ ਕਿਉਂ ਇਨਾਂ ਦੇ ਮੂੰਹ ਉਪਰ ਲਾਲੀ ਆਹੀ ਜਦ ਦਿਨ ਗੁਜ਼ਰਿਆ ਤੇ ਰਾਤ ਪੈਗਈ ਤਾਂ ਆਖਣ ਲਗਾ ਉਠੋ ਜੀ ਅੰਦਰ ਚਲੋ ਤੇ ਅਰਾਮ ਨਾਲ ਸਵੋਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਤੇਰਾ ਨਾਉਂ ਕਿਆ ਹੈ ਉਸ ਆਖਿਆ ਜੀ ਮੇਰਾ ਨਾਮ ਸੱਜਣ ਹੈ ਹਰ ਕਿਸੇ ਦਾ ਖ਼ਿਦਮਤਦਾਰ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਭਲੀ ਖ਼ਿਦਮਤ ਕਰਦਾ ਹੈਂ ਪਰ ਇਕ ਸ਼ਬਦ ਖ਼ੁਦਾਇ ਦੀ ਬੰਦਗੀ ਦਾ ਆਖ ਕੇ ਸਵਾਂਗੇ ਤਾਂ ਸੱਜਣ ਆਖਿਆ ਭਲਾ ਹੋਵੇ ਜੀ ਤਾਂ ਫੇਰ ਆਖਿਓਸੁ ਜੀ ਹੁਣ ਤਾਂ ਰਾਤ ਬਹੁਤ ਗਈ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ॥ ਤਾਂ ਗੁਰੂ ਜੀ ਰਾਗ ਸੂਹੀ ਵਿਚ ਸ਼ਬਦ ਉਚਾਰਿਆ ॥ ਉੱਜਲ ਕੈਹਾਂ ਚਿਲਕਣਾ ਘੋਟਮ ਕਾਲੜੀ ਮਸੁ ॥ ਧੋਤਿਆਂ ਜੂਠਿ ਨ ਉਤਰੈ ਜੇ ਸਉ ਧੋਵੈ ਤਿਸੁ ॥ ੧ ॥ ਸੱਜਣ ਸੇਈ ਨਾਲ ਮੈ ਚਲਦਿਆ ਨਾਲ ਚਲੰਨਿ ॥ ਜਿੱਥੈ ਲੇਖਾ ਮੰਗੀਐ ਹਾਜਰ ਖੜੇ ਦਿਸੰਨਿ ॥ ੧ ॥ ਰਹਾਉ ॥ ਕੋਠੇ ਮੰਡਪ ਮਾੜੀਆਂ ਪਾਸੋਂ ਚਿਤਵੀਆਂ ॥ ਢਠੀਆਂ ਕੰਮ ਨ ਆਵਨੀ ਵਿਚੋਂ ਸਖਣੀਆਂ ॥ ੨ ॥ ਬੱਗਾ ਬੱਗੇ ਕਪੜੇ ਤੀਰਥ ਮੰਝ ਵਸੰਨਿ ॥ ਘੁਟ ਘੁਟ ਜੀਆਂ ਖਾਵਣੇ ਬੱਗੇ ਨਾ ਕਹੀਅੰਨਿ ॥ ੩ ॥ ਸਿਮਲ ਰੁਖ ਸਰੀਰ ਮੈ ਮੈ ਜਨ ਦੇਖ ਭੁਲੰਨਿ ॥ ਸੇ ਫਲ ਕੰਮ ਨਾ ਆਵਨੀ ਤੇ ਗੁਣ ਮੈਂ ਤਨਿ ਹੰਨਿ ॥ ੪ ॥ ਅੰਧੁਲੈ ਭਾਰ ਉਠਾਇਆ ਡੂਗਰ ਵਾਟ ਬਹੁਤ ॥ ਅਖੀਂ ਲੋੜੀ ਨਾ ਲਹਾਂ ਹਉ ਚੜਿ ਲੰਘਾਂ ਕਿਤੁ ॥ ੫ ॥ ਚਾਕਰੀਆਂ ਚੰਗਿਆਈਆਂ ਅਵਰ ਸਿਆਣਪ ਕਿਤ ॥ ਨਾਨਕ ਨਾਮ ਸਮਾਲ ਤੂੰ ਬੱਧਾ ਛੁੱਟੈ ਜਿਤ ॥ ੬ ॥ ਤਾਂ ਗੁਰੂ ਬਾਬੇਜੀ ਦੇ ਦਰਸ਼ਨ ਦਾ ਸਦਕਾ ਉਸਦੀ ਬੁੱਧ ਹੋਰ ਦੀ ਹੋਰ ਹੋਗਈ ਜਾਂ ਵਿਚਾਰ ਹੋਈ ਤਾਂ ਆਖਿਆ ਭਾਈ ਮੇਰੇ ਸਭੇ ਗੁਨਾਹ ਜ਼ਾਹਿਰ ਹੋਵਨਗੇ ਤਾਂ ਸੱਜਣ ਉਠਕਰ ਆ ਪੈਰਾਂ ਤੇ ਢਹਿ

ਪਇਆ ਗੁਰੂ ਜੀ ਕੇ ਪੈਰ ਚੁੰਮਿਓਸੁ ਆਖਿਓਸੁ ਜੀ ਮੇਰੇ ਗੁਨਾਹ ਦਾ ਫ਼ਜ਼ਲ ਕਰਹੁ ਜੀ ਤਾਂ ਸ੍ਰੀ ਬਾਬੇਜੀ ਕਹਿਆ ਸ਼ੇਖ਼ਸੱਜਣਾਂ ਖ਼ੁਦਾਇ ਦੀ ਦਰਗਾਹ ਵਿਚ ਦੁਇ ਗੱਲੀਂ ਗੁਨਾਹ ਦਾ ਫ਼ਜ਼ਲ ਹੁੰਦਾ ਹੈ ਤਾਂ ਸ਼ੇਖ਼ ਸੱਜਣ ਨੇ ਅਰਜ਼ ਕੀਤੀ ਜੀ ਓਹ ਗੱਲਾਂ ਹੀ ਕਹੋ ਜਿਨੀਂ ਗੱਲੀਂ ਗੁਨਾਹ ਦਾ ਫ਼ਜ਼ਲ ਹੋਵੇ ਤਾਂ ਗੁਰੂ ਨਾਨਕ ਜੀ ਮੇਹਰਬਾਨ ਹੋਏ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਜੇਹੜੇ ਤੈਂ ਖ਼ੂਨ ਕੀਤੇ ਹਨ ਸੋ ਸੱਚ ਆਖ ਤਾਂ ਸ਼ੇਖ਼ ਸੱਜਣ ਲਗਾ ਸੱਚ ਬੋਲਣ ਤਾਂ ਸੱਚੋ ਸੱਚ ਕਹਿਆ ਜੀ ਮੈਂ ਵਡੇ ਖ਼ੂਨ ਕੀਤੇ ਹੈਨ ਤਾਂ ਗੁਰੂ ਜੀ ਕਹਿਆ ਭਾਈ ਓਨਾਂ ਦੀ ਜੋ ਵਸਤ ਅਕੱਠੀ ਕੀਤੀ ਹਈ ਸੋ ਲੈ ਆਉ ਤਾਂ ਸ਼ੇਖ਼ ਸੱਜਣ ਹੁਕਮ ਮੰਨਕੇ ਸ਼ਭ ਚੀਜ਼ ਜਾਇਕੇ ਲੈ ਆਯਾ ਤਾਂ ਗੁਰੂ ਜੀ ਬਚਨ ਕੀਤਾ ਭਾਈ ਖ਼ੁਦਾਇ ਦੇ ਨਾਮ ਏਹ ਪਦਾਰਥ ਲੁਟਾਇ ਦੇਹ ਤਾਂ ਸਭ ਵਸਤ ਖ਼ੁਦਾਇ ਦੇ ਨਾਮ ਉਪਰ ਲੁਟਾਇ ਦਿੱਤੀ ਤਾਂ ਲਗਾ ਗੁਰੂ ਗੁਰੂ ਜਪਣ ਸ੍ਰੀ ਗੁਰੂ ਨਾਨਕ ਜੀ ਦਾ ਓਹ ਭੀ ਨਾਉਂ ਧ੍ਰੀਕ ਸਿੱਖ ਹੋਯਾ॥ ਬੋਲਹੁ ਭਾਈ ਜੀ ਵਾਹਿਗੁਰੂ॥

## ਸਾਖੀ ਪਾਨੀਪਤ ਕਰਨਾਲ ਦੀ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਚਲਦੇ ਪਾਣੀਪਤ ਆਇ ਨਿਕਲੇ ਤਾਂ ਪਾਣੀਪਤ ਕਾ ਪੀਰ ਸ਼ੇਖ਼ ਸ਼ਰਫ਼ਥਾ ਉਸਕਾ ਮੁਰੀਦ ਸ਼ੇਖ਼ ਟਟੀਹਰੀ ਥਾ ਤਾਂ ਓਹ ਪੀਰ ਵਾਸਤੇ ਪਾਣੀ ਦਾ ਅਸਤਾਵਾ ਲੈਣ ਆਯਾ ਤੋ ਕਿਆ ਦੇਖੇ ਜੋ ਅੱਗੇ ਗੁਰੂ ਜੀ ਤੇ ਮਰਦਾਨਾ ਅਤੇ ਮੈਂ ਬੀ ਬੈਠੇ ਹਾਂ ਤਾਂ ਉਸਨੇ ਆਇਕੇ ਕਹਿਆ ਸਲਾਮਾਲੈਕਮ ਓ ਦਰਵੇਸ਼ ਤਾਂ ਅੱਗੋਂ ਗੁਰੂ ਜੀ ਬੋਲਿਆ ਅਲੇਖ ਕੋ ਸਲਾਮ ਹੇ ਪੀਰ ਕੇ ਦਰਵੇਸ਼ ਤਾਂ ਸ਼ੇਖ਼ ਟਟੀਹਰੀ ਹੈਰਾਨ ਹੋਕਰ ਕਹਿਓਸੁ ਕਿ ਅੱਜ ਤੋੜੀ ਸਲਾਮ ਕਿਸੇ ਨਾਹੀਂ ਸੀ ਮੋੜਿਆ ਪਰ ਮੈਂ ਆਪਨੇ ਪੀਰ ਨੂੰ ਤਾਂ ਖ਼ਬਰ ਕਰਾਂ ਤਾਂ ਉਸਨੇ ਆਇਕਰ ਪੀਰ ਨੂੰ ਆਖਿਆ ਪੀਰ ਜੀ ਜਾਂ ਮੈਂ ਅਸਤਾਵਾ ਭਰਨ ਗਿਆ ਤਾਂ ਅੱਗੇ ਤ੍ਰੈ ਦਰਵੇਸ਼ ਬੈਠੇ ਹੈਸਨ ਤਾਂ ਮੈਂ ਜਾਇਕਰ ਸਲਾਮ ਪਾਇਆ ਤੇ ਆਖਿਆ ਸਲਾਮਾਲੇਕ ਹੋ ਦਰਵੇਸ਼ ਤਾਂ ਅੱਗੋਂ ਉਸ ਆਖਿਆ ਅਲੇਖ ਕੋ ਸਲਾਮ ਹੇ ਪੀਰ ਦੇ ਦਰਵੇਸ਼ ਤਾਂ ਪੀਰ ਨੇ ਕਹਿਆ ਛੇਚਾ ਜਿਸ ਅਲੇਖ ਨੂੰ ਸਲਾਮ ਕੀਤਾ ਹੈ ਉਸਦਾ ਦੀਦਾਰ ਕਰਾਇ ਤਾਂ ਓਸਨੂੰ ਆਖੀਐ ਜੋ ਤੂੰ ਅਲੇਖ ਕਿੱਥੇ ਡਿੱਠਾ ਹੈ ਤਾਂ ਸ਼ੇਖ਼ ਸ਼ਰਫ਼ ਟਟੀਹਰੀ ਮੁਰੀਦ ਕੋ ਲੈਕਰ ਆਯਾ ਗੁਰੂ ਨਾਨਕ ਜੀ ਪਾਸ ਅਵਾਜ਼ ਕੀਤਾ॥

ਗੋਸ਼ਟ ਮਹਲਾ ੧॥ ਤਾਂ ਸ਼ੇਖ਼ ਬਾਬੇ ਜੀ ਨੂੰ ਪੁੱਛਿਆ ਕੁਜਾਆਮਦਾ ਤਾਂ ਬਾਬੇ ਜਵਾਬ ਦਿੱਤਾ ਈਂ ਜਾ ਆਮਦ ਤਾਂ ਫੇਰ ਸ਼ੇਖ਼ ਸ਼ਰਫ਼ ਪੁੱਛਜ਼ਾ ਅਸਮਾਨ ਮਨੀ ਤਾਂ ਬਾਬੇ ਜੀ ਜਵਾਬ ਦਿੱਤਾ ਸਮਨ ਸੂਮਾਨ ਤਦਹੁ ਸ੍ਰੀ ਬਾਬੇ ਜੀ ਨੂੰ ਪੀਰ ਨੇ ਬਾਣੀ ਦੀ ਪੁਰਸੀਸ ਪੁੱਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋਇ ਦਰਵੇਸ਼ ਕੁਲਾਹ ਸ਼ੁਮਾ ਚਿ ਮਜ਼ਹਬਸਤ ਤਾਂ ਸ੍ਰੀ ਬਾਬੇ ਜੀ ਜਵਾਬ ਦਿੱਤਾ॥ ਮਨੂਆ ਮੂੰਡੈ ਤਾਂ ਮੂੰਡ ਮੂੰਡਾਵੈ॥ ਬਿਨ ਮਨ ਮੂੰਡੇ ਜੁਗਤ ਨ ਪਾਵੈ॥ ਮੂੰਡ ਕਾਟ ਗੁਰ ਆਗੈ ਧਰੈ॥ ਮਨ ਮਤਿ ਤਿਆਗ ਗੁਰ ਕੀ ਮਤ ਤਰੈ॥ ਮੂੰਡ ਮੂੰਡਾਇ ਹੋਇ ਸਭ ਕੀ ਰੇਨਾ॥ ਸੋ ਬੈਰਾਗੀ ਪਰਖੈ ਗੁਰ ਬੈਨਾ॥ ਮੂੰਡ ਮੂੰਡਾਇ ਕੀ ਏਹ ਗਤਿ ਭਾਈ॥ ਕੋਈ ਵਿਰਲਾਂ

ਗੁਰਮੁਖ ਮੂੰਡ ਮੁੰਡਾਈ ॥ ਸੁਆਦ ਸਨੇਹ ਮਮਤਾ ਸਭ ਤਜੀਐਂ ॥ ਏਹ ਜੁਗਤ ਨਾਨਕ ਕੁਲਾਹ ਪਹਰੀਐਂ ॥ ੧ ॥ ਤਾਂ ਫੇਰ ਸ਼ੇਖ਼ ਸ਼ਰਫ਼ ਪੁੱਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਫ਼ਿਰਕਾ ਸ਼ੁਮਾ ਚਿ ਮਜ਼ਹਬਸਤ ॥ ਤਾਂ ਸ੍ਰੀ ਬਾਬੇ ਜੀ ਜਵਾਬ ਦਿੱਤਾ ॥ ਪੀਰ ਮਤ ਮੁਰੀਦ ਹੋਇ ਰਹਨੰ ॥ ਕਫ਼ਨੀ ਟੋਪੀ ਮਨ ਸ਼ਬਦ ਗਹਨੰ ॥ ਵਹਿਤਾ ਦਰੀਆ ਲੇ ਕਰੇ ਬਰੇਤੀ ॥ ਸਹਿਜ ਬੈਸਿ ਤਹਾਂ ਸੁਖਮਨ ਚੇਤੀ ॥ ਹਰਖ ਸ਼ੋਕ ਕਾ ਕਰੋ ਹੰਕਾਰੰ ॥ ਪਹਿਰ ਕਫ਼ਨੀ ਕੀ ਦੁਬਿਧਾ ਬਿਡਾਰੰ ॥ ਸੁਨ ਗਜ਼ਲੇ ਸਬਦੀ ਰਹਾਈ ॥ ਤਬ ਕਫ਼ਨੀ ਕੀ ਜੁਗਤੀ ਪਾਈ ॥ ਕੁਟੰਬ ਛੋਦ ਭਇਆ ਅਕੇਲਾ ॥ ਨਾਨਕ ਪਹਿਰ ਕਫ਼ਨੀ ਭਯਾ ਸੁਹੇਲਾ ॥ ੨ ॥ ਤਾਂ ਫੇਰ ਸ਼ੇਖ਼ ਸ਼ਰਫ਼ ਪੁੱਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਕੁਪੀਨ ਸ਼ੁਮਾ ਚਿ ਮਜ਼ਹਬ ਅਸਤ ਤਾਂ ਸ੍ਰੀ ਗੁਰੂ ਬਾਬੇ ਜੀ ਜਵਾਬ ਦਿੱਤਾ ॥ ਪੀਰ ਮਤ ਮੁਰੀਦ ਹੋਇ ਰਹਨੰ ॥ ਗੁਰ ਸਬਦੀ ਖਿਮਾ ਮਨਿ ਸਹਿਜ ਗਹਨੰ ॥ ਦਿਸਟਿ ਬਾਧੋਂ ਦੁਰਮਤਿ ਹਰੀਐਂ ॥ ਦਸਹੀ ਦੁਆਰੇ ਲੇ ਤਹਾਂ ਚੜੀਐਂ ॥ ਅਠਿ ਸਠਿ ਹਾਟ ਤਾੜ ਕਰਨੰ ॥ ਪਹਿਰ ਲੰਗੋਟੀ ਜਰਾਨ ਮਰਣੰ ॥ ਪਹਿਰ ਜੰਗੋਟੀ ਭਯਾ ਅਕੇਲਾ ॥ ਉਲਟ ਲੰਬਕਾ ਕਾ ਪੀਵੈ ਉਹ ਜਲਾ ॥ ਬਿਲੰਦ ਮਤਿ ਗੁਰ ਦੀ ਰਹੀ ਛੋਟੀ ॥ ਏਹ ਜੁਗਤਿ ਨਾਨਕ ਪਹਿਰਬੋ ਲੰਗੋਟੀ ॥ ੩ ॥ ਤਾਂ ਫੇਰ ਸ਼ੇਖ਼ ਸ਼ਰਫ਼ ਪੁੱਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਪਾਉਪੋਸ਼ ਤਰਕ ਸ਼ੁਮਾ ਚਿ ਮਜ਼ਹਬ ਅਸੁ ਤਾਂ ਗੁਰੂ ਜੀ ਜਬਾਬ ਦਿੱਤਾ ॥ ਸਰਬਗਿਆਨ ਅਹਿਨਿਸ ਰੀਤੰ ॥ ਪਾਵਨ ਪਵਨੰ ਜਲ ਮਨਿ ਕੀਤੰ ॥ ਧਰਨ ਤਰਵਰ ਕੀ ਰਹਿਤ ਰਹਿਨੰ ॥ ਕਾਟਨ ਖੋਦਨ ਮਨ ਮਹਿ ਸਹਨੰ ॥ ਦਰੀਆ ਮੈਲਾ ਰੀਤ ਆਛੀ ॥ ਭਉ ਭਾਉ ਓਹ ਕਰੇ ਸਾਛੀ ॥ ਏਹ ਮਥਿਨ ਕਰਬੋ ਪਹਨੰ ॥ ਤਉ ਪਾਉਪੋਸ਼ ਹੋਇ ਬ੍ਰਹਮ ਰਹਨੰ ॥ ਬਿਨ ਬ੍ਰਹਮ ਚੀਨੇ ਪਾਉਪੋਸ਼ ਤਿਆਗੇ ॥ ਕਹੇ ਨਾਨਕ ਉਹ ਤਿੜ ਘਾਟ ਨ ਲਾਗੇ ॥ ੪ ॥ ੧ ॥ ਫੇਰ ਸ਼ੇਖ਼ ਸ਼ਰਫ਼ ਪੁੱਛਿਆ ਅਗਰ ਤੁਰਾ ਸੁਆਲ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਸਫ਼ਾਦਿ ਤੁਰਾ ਦਰਵੇਸ਼ੰ ਮਨ ਮਲਾ ਚਿ ਲਾਸੇਸੰ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸ਼ਬਦ ਕੀਤਾ ਤੇ ਆਖਿਆ ਮਰਦਾਨਿਆਂ ਰਬਾਬ ਵਜਾਇ ॥ ਤਾਂ ਗੁਰਦੇਵ ਜੀ ਨੇ ਸ਼ਬਦ ਕਹਿਆ ॥

ਵੇਵਗੰਧਾਰੀ ਮਹਲਾ ੧

ਜੀਵਤਿ ਮਰੈ ਜਾਗਤਿ ਪੁਨਿ ਸੋਵੈ ਜਾਨਤਿ ਆਪਿ ਮੁਸਾਵੈ ॥ ਸਫ਼ਨ ਸਫ਼ਾਇ ਹੋਇ ਮਿਲੈ ਖ਼ਾਲਕ ਕੌ ਤਉ ਦਰਵੇਸ਼ ਕਹਾਵੈ ॥ ੧ ॥ ਤੇਰਾ ਜਨ ਕੋ ਹੈ ਐਸਾ ਦਿਲ ਦਰਵੇਸ਼ ॥ ਸ਼ਾਦੀ ਗ਼ਮੀ ਤਮਕ ਨਹੀਂ ਗ਼ੁੱਸਾ ਖ਼ੁਦੀ ਹਿਰਸ ਨਹੀ ਏਸ ॥ ਕੰਚਨ ਖ਼ਾਕ ਬਰਾਬਰ ਦੇਖੈ ਹਕ ਹਾਲਲ ਪਛਾਨੈ ॥ ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀਂ ਜਾਨੈ ॥ ਜੋਗੀ ਜੰਗਮ ਸਿੱਧ ਕਹਾਵੈ ਲੋਹੂ ਬਿੰਦ ਜਮਾਵੈ ॥ ਪਾਂਚੋਂ ਇੰਦ੍ਰੀ ਦ੍ਰਿੜ ਕਰ ਰਾਖੈ ਤਉ ਦਰਵੇਸ਼ ਕਹਾਵੈ ॥ ਗਗਨਿ ਮੰਡਲ ਮਹਿ ਆਸਨ ਬੈਠਾ ਅਨਹਦ ਸ਼ਬਦ ਵਜਾਵੈ ॥ ਕਹੁ ਨਾਨਕ ਸਾਧੂ ਕੀ ਮਹਿਮਾ ਬੇਦ ਕੁਰਾਨ ਨ ਪਾਵੈ ॥ ੪ ॥ ਤਾਂ ਫੇਰ ਸ਼ੇਖ਼ ਸ਼ਰਫ਼

ਨੇ ਆਖਿਆ ਵਾਹ ਵਾਹ ਖ਼ੁਦਾਇ ਦੇ ਸਹੀ ਕਰਨ ਵਾਲਿਆ ਦਾ ਕਿਆ ਸਹੀ ਕੀਚੈ ਉਨਾਂ ਦਾ ਦੀਦਾਰ ਕੀਚੈ ਤਾਂ ਆਇ ਦਸਤ ਬੋਸੀ ਲੀਤੀ ਅਤੇ ਪੈਰ ਚੁੰਮਿਓਸ ਤਾਂ ਆਪਣੇ ਡੇਰੇ ਕਉ ਗਿਆ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈ ਅਸੀ ਦਿੱਲੀ ਦੀ ਤਰਫ਼ ਨੂੰ ਰਮਦੇ ਰਹੇ ॥

## ਸਾਖੀ ਅਗੇ ਦਿੱਲੀ ਦੇ ਪਾਤਿਸ਼ਾਹ ਨਾਲ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਦਿੱਲੀ ਜਾਇ ਵੜੇ ਤਾਂ ਦਿੱਲੀ ਦਾ ਪਾਦਸ਼ਾਹ ਬ੍ਰਹਮਬੇਗ ਥਾ ਤਾਂ ਗੁਰੂ ਜੀ ਇਕ ਮਹਾਵਤ ਦੇ ਪਾਸ ਜਾਇ ਬੈਠੇ ਪਰ ਉਨਾਂ ਮਹਾਵਤਾਂ ਨੇ ਗੁਰੂ ਜੀ ਦੀ ਟਹਿਲ ਬਹੁਤ ਕੀਤੀ ਅਤੇ ਉਨਾਂ ਮਹਾਵਤਾਂ ਦਾ ਇਕ ਹਾਥੀ ਮਰ ਗਿਆ ਸੋ ਉਸ ਮਹਾਵਤ ਦਾ ਸਭ ਕੁਟੰਬ ਪਿਟਦੇ ਅਤੇ ਰੋਂਦੇ ਸਾਨ ਸਾਰਾ ਕੁਟੰਬ ਹੀ ਬਿਆਕੁਲ ਹੋਇ ਰਹਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਨਾਂ ਨੂੰ ਆਖਿਆ ਭਾਈ ਤੁਸੀ ਕਿਉਂ ਰੋਂਦੇ ਆਹੇ ਤਾਂ ਉਨਾਂ ਲੋਕਾਂ ਆਖਿਆ ਜੀ ਹਾਥੀ ਮਰ ਗਿਆ ਹੈ ਜੀ ਇਸ ਨੂੰ ਰੋਂਦੇ ਹਾਂ ਜੀ ਤਾਂ ਗੁਰੂ ਕਹਿਆ ਭਾਈ ਹਾਥੀ ਕਿਸ ਦਾ ਹੈ ਤਾਂ ਉਨਾਂ ਮਹਾਵਤਾਂ ਆਖਿਆ ਜੀ ਹਾਥੀ ਪਾਤਸ਼ਾਹ ਦਾ ਹੈਸੀ ਤਾਂ ਗੁਰੂ ਜੀ ਕਹਿਆ ਭਾਈ ਜੇ ਪਾਤਸ਼ਾਹ ਦਾ ਹੈ ਤਾਂ ਤੁਸੀ ਕਿਉਂ ਰੋਂਦੇ ਹੋ ਤਾਂ ਫੇਰ ਉਸ ਮਹਾਵਤ ਨੇ ਕਹਿਆ ਜੀ ਇਸ ਹਾਥੀ ਦਾ ਜੋ ਰੋਜ਼ੀਨਾ ਪਾਤਸ਼ਾਹ ਨੇ ਬੰਨ੍ਹਿਆ ਹੋਯਾ ਸੀ ਸੋ ਮਹਾਰਾਜ ਜੀ ਉਸ ਵਿੱਚੋਂ ਟੱਬਰ ਮੇਰਾ ਪਲਦਾ ਸੀ ਤਾਂ ਉਸ ਮਹਾਵਤ ਉੱਪਰ ਸ੍ਰੀ ਬਾਬੇ ਦੀ ਮਿਹਰਬਾਨੀ ਹੋਈ ਤਾਂ ਬਾਬੇ ਜੀ ਆਖਿਆ ਜੇ ਹਾਥੀ ਜੀਵੇ ਤਾਂ ਨਾ ਰੋਵੇਂ ਗੇ ਤਾਂ ਉਨਾਂ ਆਖਿਆ ਜੀ ਮੁਏ ਕਿੱਥੋਂ ਜੀਂਵਦੇ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਇਸ ਦੇ ਮੂੰਹ ਉੱਪਰ ਵਾਹਿਗੁਰੂ ਕਹਿਕੇ ਹੱਥ ਫੇਰੋ ਤਾਂ ਉਨਾਂ ਗੁਰੂ ਜੀ ਦਾ ਹੁਕਮ ਮੰਨ ਕੇ ਵਾਹਿ ਗੁਰੂ ਆਖਕੇ ਹੱਥ ਫੇਰਿਆ ਤਾਂ ਹਾਥੀ ਉੱਠ ਖੜਾ ਹੋਆ ਬੜੀ ਖ਼ੁਸ਼ੀ ਹੋਈ ਤਾਂ ਏਸ ਬਾਤ ਦੀ ਖ਼ਬਰ ਪਾਤਸ਼ਾਹ ਪਾਸ ਵੀ ਜਾਇ ਪਹੁੰਚੀ ਤਬ ਸੁਲਤਾਨ ਬ੍ਰਹਮਬੇਗ ਹਾਥੀ ਮੰਗਾਇ ਕੇ ਉਸ ਪਰ ਅਸਵਾਰ ਹੋਇ ਕਰ ਸ੍ਰੀ ਗੁਰੂ ਜੀ ਦੇ ਦੀਦਾਰ ਕੋ ਆਯਾ ਆਇ ਬੈਠਾ ਤੇ ਆਖਿਓਸ ਜੀ ਏਹ ਹਾਥੀ ਤੁਸਾਂ ਜੀਵਾਯਾ ਹੈ ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਾਰਨ ਤੇ ਜੀਵਾਉਨ ਵਾਲਾ ਓਹ ਖ਼ੁਦਾਇ ਹੈ ॥ ਅਤੇ ਦੁਆਇ ਫ਼ਕੀਰਾਂ ਅਤੇ ਰਹਿਮ ਖ਼ੁਦਾਇ ॥ ਜਿਸ ਵਖਤ ਇਸ ਨਾਲ ਸਖ਼ਤੀ ਆਇ ਬਣਦੀ ਹੈ ਅਤੇ ਜੇ ਸਾਇਤ ਨੇਕ ਹੋਂਦੀ ਹੈ ਸੁ ਤਾਂ ਏਹ ਫ਼ਕੀਰਾਂ ਦੇ ਮੱਥੇ ਲਗਦਾ ਹੈ ਅਤੇ ਫ਼ਕੀਰ ਥੀਂ ਦੁਆਇ ਮੰਗੀ ਤਾਂ ਖ਼ੁਦਾਇ ਰਹਿਮ ਕਰਦਾ ਹੈ ਵਾਸਤੇ ਫ਼ਕੀਰਾਂ ਦੇ ਤਾਂ ਫੇਰ ਪਾਤਿਸ਼ਾਹ ਆਖਿਆ ਜੀ ਫਿਰ ਹਮਹਿ ਦਿਖਾਲ ॥ ਤਾਂ ਸ੍ਰੀ ਬਾਬੇ ਜੀ ਇੱਕ ਸ਼ਲੋਕ ਬੋਲਿਆ ॥ ਮਾਰੇ ਮਾਰ ਜੀਵਾਲੇ ਸੋਈ ॥ ਨਾਨਕ ਏਕਸ ਬਿਨ ਅਵਰ ਨ ਕੋਈ ॥ ਤਾਂ ਇਤਨੇ ਆਖਣ ਨਾਲ ਹੀ ਹਾਥੀ ਮਰ ਗਿਆ ਬਹੁੜ ਫੇਰ ਬਾਦਿਸ਼ਾਹ ਆਖਿਆ ਜੀਵਾਲ ਦੇਹ ਤਾਂ ਸ੍ਰੀ ਬਾਬੇ ਜੀ ਆਖਿਆ ਹਜ਼ਰਤ ਸਲਾਮਤ ਲੋਹਾ ਤਪ ਅਗਨਿ ਵਿਚ ਲਾਲ ਹੋਇ ਜਾਂਦਾ ਹੈ ਤਾਂ ਇਕ ਰੱਤੀ ਭੀ ਹੱਥ ਉੱਪਰ ਟਿਕਦਾ ਨਾਹੀਂ ਅਤੇ ਠੰਢਾ ਸਾਰਾ ਦਿਨ ਰੱਖੀਐ ਤਾਂ ਦੁੱਖ ਪਹੁਚਦਾ ਨਾਹੀਂ ਤਿਉਂ ਖ਼ੁਦਾਇ ਭਜਨ ਦੇ ਤਾਇ ਨਾਲ ਫ਼ਕੀਰ ਭੀ ਖ਼ੁਦਾਇ ਲਾਲ ਕੀਤੇ

ਹੈਨ ਤਾਂ ਖ਼ੁਦਾਇ ਦੀ ਮਾਰੀ ਉਹ ਉਠਾਇ ਲੈਂਦੇ ਹੈਨ ਪਰ ਉਨਾਂ ਦੀ ਮਾਰੀ ਖ਼ੁਦਾਇ ਥੋਂ ਉਠਣੋ ਰਹੀ ਤਬ ਪਾਤਿਸ਼ਾਹ ਸਮਝ ਕਰ ਬਹੁਤ ਖ਼ੁਸ਼ੀ ਹੋਇਆ ਤੇ ਆਖਨ ਲੱਗਾ ਖ਼ੁਦਾਇ ਵਿਚ ਤੇ ਫ਼ਕੀਰਾਂ ਵਿਚ ਕੋਈ ਭੇਦ ਨਹੀਂ ਆਖਿਓਸ ਜੀ ਕੁਛ ਕਬੂਲ ਕਰੋ ਤਾਂ ਸ੍ਰੀ ਗੁਰੂ ਜੀ ਇਕ ਸ਼ਲੋਕ ਕਹਿਆ ॥ ਸ਼ਲੋਕ ॥ ਨਾਨਕ ਭੁੱਖ ਖ਼ੁਦਾਇ ਦੀ ਬਿਆ ਬੇਪਰਵਾਹੀ ॥ ਅਸਾਂ ਤਲਬ ਦੀਦਾਰ ਦੀ ਬਿਆ ਤਲਬ ਨ ਕਾਈ॥ ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਹੇ ਪਾਤਿਸ਼ਾਹ ਜੀ ਜੋ ਭਲਾ ਕੀਤੇ ਤਾਂ ਫ਼ਕੀਰਾਂ ਦੇ ਖ਼ਿਆਲ ਵਿਚ ਆਵੇ ਨਾਹੀਂ ਫ਼ਕੀਰ ਡਾਢੇ ਹੈਨੀ ਤਾਂ ਪਾਤਿਸ਼ਾਹ ਮਨ ਵਿਚ ਸਮਝ ਕਰ ਸਲਾਮ ਕੀਤੀ ਤੇ ਸਲਾਮ ਕਰਕੇ ਉਠ ਗਇਆ ਅਤੇ ਫੇਰ ਸ੍ਰੀ ਗੁਰੂ ਜੀ ਵੀ ਉਥੋਂ ਰਮਦੇ ਰਹੇ॥ ਬੋਲਹੁ ਭਾਈ ਜੀ ਵਾਹਿਗੁਰੂ ਇਹ ਪ੍ਰਿਥਮ ਉਦਾਸੀ ਉਤ੍ਰ ਖੰਡ ਦੀ ਸੰਪੂਰਨ ਹੋਈ ॥

## ਸਾਖੀ ਸਿੱਧਾਂ ਨਾਲ ਹੋਈ

ਜਦ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਇਕਸ ਜਗਾ ਜਾਇ ਪਹੁਚੇ ਤਾਂ ਉਥੇ ਗੋਰਖਨਾਥ ਵੀਹ ਸਿੱਧਾਂ ਨੂੰ ਨਾਲ ਲੈਕੇ ਆਯਾ ਅਦੇਸ ਅਦੇਸ ਕੀਤੀ ਤਾਂ ਸ੍ਰੀ ਗੁਰੂ ਨਾਨਕ ਜੀ ਅੱਗੋਂ ਕਿਹਾ ਅਦੇਸ ਏਕੰਕਾਰ ਕੋ ਅਦੇਸ ਆਉ ਸਿੱਧੋ ਨਾਥੋ ਬੈਠੀਏ ਤਾਂ ਸਿੱਧਾਂ ਪੁੱਛਿਆ ਕੌਨ ਜੋਤਿ ਹੈ ਜੋ ਸਬਕੇ ਸਿਰ ਪਰ ਹੈ ਕੌਨ ਸਿਫ਼ਤ ਮੈਂ ਰਾਤੇ ਹੋ ਕਿਸਕਾ ਦਰਸ਼ਨ ਕਿਸਕੇ ਘਰ ਮੇਂ ਆਯਾ ਹੈ ਕਉਣ ਬਾਨੀ ਸੇ ਨਾਦ ਵਜਦਾ ਹੈ ਅੰਤਰੇ ਤੇ ਰਹਿਤ ਹੋਕਰ ਕੌਨ ਸਮਾਇ ਰਹਿਆ ਹੈ ਕੌਨ ਅਸਥਿਰ ਹੈ ਕਿਸਕੋ ਕਾਲ ਨਾਹੀਂ ਖਾਂਦਾ ॥ ਤਾਂ ਗੁਰੂ ਜੀ ਕਹਿਆ ਮਾਇਆ ਤੇ ਰਹਿਤ ਪਰਮੇਸ਼ਰ ਜੋ ਹੈ ਤਿਸਕੀ ਜੋਤਿ ਹੈ ਸਭ ਦੇ ਸਿਰ ਤੇ ਏਕ ਓਹੀ ਆਪ ਹੈ ਦੂਜਾ ਕੋਈ ਨਾਹੀਂ ਓਹ ਅਪਾਰ ਹੈ ਅਗਾਧ ਹੈ ਬਿਅੰਤ ਹੈ ਗੁਰਮੁਖ ਜੋਗੀ ਜੋ ਜੋਗ ਕਮਾਂਵਦੇ ਹਨ ਜੋ ਤਿਸਕੀ ਸਿਫ਼ਤ ਮੇਂ ਰੱਤੇ ਹਨ ਤਿਨਾਂ ਨੇ ਆਪਣੇ ਆਪਦਾ ਦਰਸ਼ਨ ਸਹਿਜ ਕੇ ਘਰ ਮੇਂ ਪਾਯਾ ਹੈ ਨਿਰਮਲ ਬਾਨੀ ਕਾ ਨਾਦ ਵਜਾਯਾ ਹੈ ਸੁਣੋ ਸਿੱਧੋ ਇਸਤਰਹ ਨਿਰਬਾਣ ਪਦ ਪਾਈਤਾ ਹੈ ਸੱਚ ਮੇਂ ਸਮਾਇ ਰਹੀਏ ਤਉ ਕਾਲ ਨਹੀਂ ਖਾਂਦਾ ਭਰਥਰੀ ਕਹਿਆ ਖੋਜੇ ਕਿਸ ਤਰਾਂ ਦੁਬਿਧਾ ਦੁਰਮਤਿ ਕੈਸੇ ਜਾਵੇ ਦੁਨੀਆ ਦੁਸਤਰ ਕੈਸੇ ਤਰੀਏ ਜੀਵਤਾ ਕਿਉਂਕਰ ਮਰੇ ਕਿਸ ਗੁਰੂ ਕੀ ਦੀਖਿਆ ਹੋਇ॥ ਗੁਰੂ ਜੀ ਕਹਿਆ ॥ ਗੁਰਮੁਖਾਂ ਨਾਲ ਮਿਲਕੇ ਖੋਜੇ ਤਉ ਰਾਹ ਮਿਲਦਾ ਹੈ ਸਹਿਜ ਸੁਖ ਸਾਥ ਜਗਤ ਜੀਵਨ ਭਗਵੰਤ ਕੋ ਪਾਂਵਦਾ ਹੈ ਦੁਰਮਤ ਤਬ ਹਟਦੀ ਹੈ ਮਾਇਆ ਮਮਤਾ ਛੱਡੇ ਤਾਂ ਗੁਰਮੁਖਾਂ ਸਾਥ ਮਿਲੇ ਤਾਂ ਗਤਿ ਪਤਿ ਪਾਂਵਦਾ ਹੈ ਤਉ ਦੁਸਤਰ ਦੁਨੀਆ ਕੋ ਤਰਤਾ ਹੈ ਜੋ ਪ੍ਰਾਣੀ ਸ਼ਬਦ ਕਰਮ ਕਰਦੇ ਹੈਨ ਤਾਂ ਫੇਰ ਨਹੀਂ ਮਰਦੇ ਜਿਨਾਂ ਨੂੰ ਸੱਚੇ ਗੁਰ ਦੀ ਸੱਚੀ ਦੀਖਿਆ ਹੈ ਗੁਰ ਮੁਖਾਂ ਦੁਆਰਾ ਸੱਚ ਨਾਲ ਮਿਲੇ ਤਾਂ ਸੱਚ ਨੂੰ ਪਛਾਣਦਾ ਹੈ ਮਨਮੁਖ ਵਾਦੀ ਜੋ ਹੈਨ ਸੋ ਤੱਤ ਕਉ ਨਹੀਂ ਜਾਣਦੇ ਜੋ ਗੁਰੂ ਦੇ ਸ਼ਬਦ ਨਾਲ ਮਿਲਦੇ ਹੈਨ ਤਿਨਾਂ ਕੀ ਸੁਰਤੀ ਨਾਮ ਧਨ ਨਾਲ ਲਗਦੀ ਹੈ ਤਾਂ ਪ੍ਰਚੰਡ ਗਿਆਨ

ਹੁੰਦਾ ਹੈ ਅਖੰਡ ਨਾਮ ਰੂਪ ਨਿਧ ਕੋ ਪਾਂਵਦੇ ਹੈਨ ਸੁਣੋ ਭਰਥਰੀ ਗੁਰੂ ਨਾਨਕ ਜੀ ਤੱਤ ਕਾ ਨਿਰਨਾ ਕੀਤਾ ਹੈ ਏਹ ਸਿੱਧਾਂ ਨਾਲ ਗੋਸ਼ਟ ਹੋਈ ਜਪਜੀ ਤੇ ਰਤਨਮਾਲਾ ਕੇ ਸਭ ਬਚਨ ਬਿਲਾਸ ਹੋਏ ਨਾਮ ਬਿਨਾਂ ਹੋਰ ਕੁਛ ਅੱਛਾ ਨਹੀਂ ਲਗਤਾ ਨਾਮ ਜਪਣੇ ਕਾ ਬਡਾ ਮਹਾਤਮ ਹੈ ਤਾਂ ਗੋਰਖ ਨੇ ਕਹਿਆ ਚਲੋ ਨਾਨਕ ਤਪਾਂ ਜੀ ਕੱਲ ਮੇਲਾ ਹੈ ਅੱਚਲ ਦਾ ਈਹਾਂ ਸੇ ਚੌਦਾਂ ਸੈ ਕੋਸ ਤੇ ਪੰਛੱਤ੍ਰ ਕੋਸ ਹੈ ਹਮ ਭੀ ਚਲੇਂਗੇ ਅਰ ਤੁਮ ਭੀ ਚਲੋ ਤਾਂ ਗੁਰੂ ਜੀ ਕਹਿਆ ਚਲੋ ਨਾਥ ਜੀ ਤੁਸਾਂ ਉਡਦੇ ਜਾਣਾ ਹੈ ਅਸਾਂ ਤੁਰਦੇ ਜਾਣਾ ਹੈ ਹਮ ਮਨੁੱਖ ਹੂਏ ਤਾਂ ਭਰਥਰੀ ਨੇ ਕਹਿਆ ਕਿਉਂ ਨਾਨਕ ਜੀ ਅਬ ਕਿਆ ਹੂਆ ਹੈ ਚਲੋ ਤਾਂ ਸ੍ਰੀ ਗੁਰੂ ਜੀ ਕਹਿਆ ਜੋ ਏਕੰਕਾਰ ਜੀ ਕੀ ਆਗਿਆ ਹੋਇਗੀ ਸੋਈ ਹੋਵੇਗਾ ਤੁਮ ਚਲੋ ਹਮ ਆਇ ਮਿਲਾਂਗੇ ਤਾਂ ਸਿੱਧਾਂ ਓਥੋਂ ਉਡਾਰੀ ਲੀਤੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਸਿੱਧ ਤਾਂ ਗਏ ਤਾਂ ਮੈਂ ਆਖਿਆ ਗੁਰੂ ਜੀ ਜੋ ਤੁਸਾਡੀ ਰਜ਼ਾਇ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਏਥੋਂ ਘਰ ਕਿਤਨੀ ਦੂਰ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਘਰ ਚਿਤ ਆਯਾ ਹਈ ਤੇ ਏਥੇ ਕੁਸਮ ਦੀਪ ਹੈ ਪੁਲਸਤ ਰਿਖ ਕਾ ਘਰ ਲੰਕਾ ਬਭੀਖਨ ਰਾਜਾ ਰਾਜ ਕਰਦਾ ਹੈ ਜੇ ਆਖੇਂ ਤਾਂ ਤੈਨੂੰ ਘਰ ਪਹੁੰਚਾ ਦੇਵੀਏਂਗੇ ਤਾਂ ਗੁਰੂ ਜੀ ਓਥੋਂ ਅੰਤ੍ਰਧਿਆਨ ਹੋਏ ਸਮੇਤ ਸਾਡੇ ਗੁਰੂ ਜੀ ਅੱਚਲ ਵਿਚ ਆ ਬੈਠੇ ਇਕ ਪਿੱਪਲ ਦੇ ਬ੍ਰਿਛ ਦੇ ਹੇਠ ਤਾਂ ਸਿੱਧ ਪਿੱਛੇ ਆਏ ਆਇ ਦੇਖਨ ਤਾਂ ਸ੍ਰੀਗੁਰੂਨਾਨਕ ਜੀ ਅੱਗੇ ਬੈਠੇ ਹੈਨ ਤਾਂ ਗੋਰਖਨੇ ਕਹਿਆਆਦੇਸਹੋ ਨਾਨਕ ਤਪਾ ਆਦੇਸ ਤਾਂ ਗੁਰੂ ਜੀ ਕਹਿਆ ਆਦਿਪੁਰਖਕਉ ਆਦੇਸਏਹਕਹਿ ਕਰ ਸਿੱਧ ਬੈਠ ਗਏ ਤਾਂ ਫੇਰ ਸਿੱਧਾਂ ਕਹਿਆ ਨਾਨਕ ਤਪਾ ਜੀ ਤੁਮ ਕੁਛ ਇਸ਼ਟ ਭੀ ਕਰਦੇ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਹਮਾਰਾ ਇਸ਼ਟ ਏਕੰਕਾਰ ਹੈ ਸੱਚਾ ਮੰਤ੍ਰ ਹੈ ਉਸ ਹੀ ਸੇ ਹਮਾਰਾ ਨਿਸਤਾਰ ਹੋਵੇਗਾ ਤੇ ਉਸਤਾਦ ਸਾਡਾ ਪੂਰਾ ਸਤਗੁਰੂ ਹੈ ਜੋ ਆਦਿ ਅੰਤ ਬਚਨਾਂ ਦਾ ਸੂਰਾਪੂਰਾ ਹੈ ਉਸ ਉਸਤਾਦ ਨੇ ਸਾਨੂੰ ਐਸੇ ਪਰ ਲਗਾਏ ਹੈਨ ਜੋ ਜਿਨ੍ਹਾਂ ਖੰਭਾਂ ਦੇ ਪ੍ਰਤਾਪ ਕਰਕੇ ਤੁਸਾਡੇ ਨਾਲੋਂ ਪਹਿਲਾਂ ਆਏ ਹਾਂ ਤਾਂ ਓਸ ਕਰਤਾਰ ਦੀ ਆਗਿਆ ਨਾਲ ਮੇਲਾ ਹੋਯਾ ਸਭ ਲੋਕ ਅਪਨੇ ਅਪਨੇ ਅਸਥਾਨਾਂ ਕੋ ਗਏ ਮੇਲਾ ਬਰਖ਼ਾਸਤ ਹੋਯਾ ਤਾਂ ਸ੍ਰੀ ਗੁਰੂ ਜੀ ਬਾਲੇ ਨੂੰ ਆਖਿਆ ਭਾਈ ਬਾਲਾ ਸਾਨੂੰ ਬੇਬੇ ਜੀ ਯਾਦ ਕੀਤਾ ਹੈ ਤਾਂ ਮੈਂ ਕਹਿਆ ਜੀ ਕੀਤਾ ਹੋਸੀ ਤਾਂ ਫੇਰ ਗੁਰੂ ਜੀ ਨਾਲ ਮੈਂ ਅਤੇ ਮਰਦਾਨਾ ਓਥੋਂ ਚਲੇ ਤਾਂ ਸੁਲਤਾਨਪੁਰ ਜਾਇ ਵੜੇ ਤਾਂ ਤੁਲਸਾਂ ਨੇ ਜਾਇ ਖ਼ਬਰ ਕੀਤੀ ਬਹੂ ਜੀ ਤੁਸਾਡਾ ਭਾਈ ਜੀ ਆਯਾ ਹੈ ਤਾਂ ਗੁਰੂ ਜੀ ਨੂੰ ਬੇਬੇ ਮਿਲੀ ਬਹੁਤ ਖ਼ੁਸ਼ੀ ਹੋਈ ਬੇਬੇ ਜੀ ਕਹਾ ਧੰਨ ਮੇਰੇ ਭਾਗ ਹੈਨ ਜੋ ਭਾਈ ਜੀ ਕਾ ਦਰਸ਼ਨ ਹੋਯਾ ਹੈ ਤਾਂ ਗੁਰੂ ਜੀ ਕਹਿਆ ਬੇਬੇ ਜੀ ਤੁਸਾਂ ਦਾ ਯਾਦ ਕਰਨਾ ਅਤੇ ਮੇਰਾ ਪਹੁਚਨਾ ਕੁਛ ਕਾਲ ਗੁਰੂ ਜੀ ਬੇਬੇ ਪਾਸ ਰਹੇ ਫੇਰ ਆਖਿਆ ਬੇਬੇ ਜੀ ਅਸੀ ਹੁਣ ਰਮਦੇ ਆਹੇ ਤਾਂ ਬੇਬੇ ਜੀ ਕਹਿਆ ਭਾਈ ਜੀ ਤੁਸਾਂ ਸਾਥੋਂ ਮੋਹ ਕਿਉਂ ਉਠਾਯਾ ਹੈ ਤਾਂ ਫੇਰ ਸਿਰੀਚੰਦ ਜੀ ਭੀ ਆਇ ਮਿਲੇ ਨਾਲੇ ਜੈਰਾਮ ਜੀ ਵੀ ਮਿਲੇ ਤਾਂ ਗੁਰੂ ਜੀ ਭੈਈਏ ਜੈਰਾਮ ਨੂੰ ਮਿਲਕੇ ਨਾਲੇ ਬੇਬੇ ਪਾਸੋਂ ਖ਼ੁਸ਼ੀ ਮੰਗੀ ਤੇ ਓਥੋਂ ਰਮਦੇ ਰਹੇ ॥

# ਆਗੇ ਸਾਖੀ ਇਕ ਪਾਲੀ ਦੇ ਲੜਕੇ ਨਾਲ ਹੋਈ

ਤਾਂ ਗੁਰੂ ਜੀ ਚਲਦੇ ਚਲਦੇ ਇਕ ਚਣਿਆਂ ਦੇ ਖੇਤ ਦੇ ਪਾਸ ਜਾਇ ਨਿਕਲੇ ਤਾਂ ਅੱਗੇ ਓਹ ਰਾਖਾ ਬੈਠਾ ਹੋਲਾਂ ਬਣਾਂਵਦਾ ਸੀ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਚਲੋ ਤਾਂ ਅਸੀ ਭੀ ਦੁਇ ਬੂਟੇ ਮੰਗ ਲਿਆਵੀਏ ਤਾਂ ਸ੍ਰੀ ਗੁਰੂ ਜੀ ਮੁਸਕਾਇ ਕਰ ਉਸ ਖੇਤ ਵਿਚ ਜਾਇ ਬੈਠੇ ਤਾਂ ਉਸ ਬਾਲਕ ਨੇ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਆਇ ਟੇਕਿਆ ਤੇ ਕੁਛ ਹੋਲਾਂ ਵੀ ਗੁਰੂ ਜੀ ਦੇ ਅੱਗੇ ਆਣ ਰੱਖੀਆਂ ਤੇ ਹੋਲਾਂ ਗੁਰੂ ਜੀ ਮਰਦਾਨੇ ਨੂੰ ਦੇ ਦਿੱਤੀਆਂ ਤਾਂ ਫੇਰ ਉਸ ਬਾਲਕ ਨੇ ਆਪਨੇ ਮਨ ਮੇਂ ਵਿਚਾਰ ਕੀਤੀ ਕਿ ਮੈਂ ਇਨਾਂ ਸੰਤਾਂ ਦੇ ਵਾਸਤੇ ਕੁਛ ਮੂੰਹ ਪਾਉਣ ਨੂੰ ਆਪਣੇ ਘਰੋਂ ਲੈ ਆਵਾਂ ਏਹ ਵੀਚਾਰ ਕੇ ਓਹ ਲੜਕਾ ਆਪਣੇ ਘਰ ਨੂੰ ਉਠ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਬਾਲਕ ਨੂੰ ਪੁੱਛਿਆ ਤੂੰ ਕਿੱਥੇ ਚਲਿਆ ਹੈਂ ਤਾਂ ਉਸਨੇ ਕਹਿਆ ਜੀ ਸੰਤਾਂ ਦੇ ਵਾਸਤੇ ਕੁਛ ਮੂੰਹ ਪਾਉਣ ਨੂੰ ਘਰੋਂ ਲੈਣ ਚੱਲਿਆ ਹਾਂ ਤਾਂ ਗੁਰੂ ਨਾਨਕ ਜੀ ਨੇ ਉਸ ਬਾਲਕ ਦੇ ਪ੍ਰਥਾਇ ਤੇ ਇਕ ਸ਼ਲੋਕ ਆਖਿਆ ॥ ਸੱਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ ॥ ਨਾਨਕ ਸਿਫ਼ਤੀ ਤ੍ਰਿਪਤਿਆ ਆਉ ਬੈਠ ਸੁਲਤਾਨ ॥ ੧ ॥ ਤਾਂ ਗੁਰੂ ਜੀ ਕਹਿਆ ਬਾਲਕੇ ਏਹ ਜੋ ਘਾਸ ਬੂਟ ਤੈਨੇ ਸਾਡੇ ਹੇਠ ਵਿਛਾਇ ਦਿੱਤਾ ਹੈ ਏਹ ਲੇਫ ਨਿਹਾਲੀ ਹੈ ਕਿਉਂ ਤੂੰ ਬੜੀ ਪ੍ਰੀਤ ਨਾਲ ਸੇਵਾ ਕੀਤੀ ਹੈ ਤੇ ਜੇਹੜਾ ਤੇਰੇ ਅੰਦਰੋਂ ਭਾਉ ਪ੍ਰੇਮ ਉਪਜਿਆ ਹੈ ਜੋ ਕੁਛ ਲਿਆਇਕੇ ਖਲਾਂਵਾਂ ਸੋਈ ਸਾਨੂੰ ਪਕਵਾਂਨ ਦਿੱਤਾ ਅਸੀ ਤੇਰੇ ਉੱਪਰ ਬਡੇ ਪ੍ਰਸੰਨ ਹਾਂ ਤੇਰਾ ਪ੍ਰੇਮ ਸਾਨੂੰ ਬਹੁਤ ਪਿਆਰਾ ਲਗਦਾ ਹੈ ਏਹ ਕਹਿਕਰ ਸ੍ਰੀ ਗੁਰੂ ਜੀ ਉਸ ਅਸਥਾਨੋਂ ਚਲਦੇ ਰਹੇ ਜਾਂ ਕਿਤਨਾਕ ਚਿਰ ਗੁਜ਼ਰਿਆ ਤਾਂ ਉਸ ਦੇਸ ਦਾ ਰਾਜਾ ਕਾਲ ਹੋਗਿਆ ਥਾ ਅਤੇ ਉਸਦੀ ਸੰਤਾਨ ਹੈ ਨਹੀਂ ਬੀਹੋਰ ਉਸਦੇ ਬੰਸ ਵਿਚੋਂ ਭੀ ਕੋਈ ਨਹੀਂ ਥਾ ਤਾਂ ਉਸ ਰਾਜਾ ਦੇ ਵਜ਼ੀਰਾਂ ਕਹਿਆ ਹੁਣ ਏਹ ਰਾਜ ਕਿਸਨੂੰ ਦੇਵੀਏ ਜੇ ਏਹ ਰਾਜ ਅਸੀ ਕਰਦੇ ਹਾਂ ਤਾਂ ਨਿਮਕਹਰਾਮ ਹੋਂਦੇ ਹਾਂ ਤੇ ਰਾਜ ਵੀ ਸੁੱਦਾ ਨਹੀਂ ਚਾਹੀਦਾ ਇਕ ਵਜ਼ੀਰ ਨੇ ਏਹ ਕਹਿਆ ਭਾਈ ਜੀ ਏਹ ਰਾਜ ਪ੍ਰਮੇਸ਼ਰ ਦੇ ਨਾਮ ਕਿਸੇਨੂੰ ਦੇ ਦੇਵੀਏ ਤਾਂ ਸਭਨਾ ਏਹ ਤਜਵੀਜ਼ ਕਰਕੇ ਕਹਜਾ ਜੋ ਕੋਈ ਪਹਿਲੋਂ ਸਵੇਰੇ ਦਰਵਾਜ਼ੇ ਦੇ ਮੂਹਿ ਆਨ ਲੱਗੇ ਉਸਨੂੰ ਰਾਜ ਦੇ ਦੇਵੀਏ ਤਾਂ ਦਰਵਾਨਾਂ ਨੂੰ ਸੱਦਕੇ ਹੁਕਮ ਦਿੱਤਾ ਜੋ ਕੋਈ ਸਵੇਰੇ ਦਰਵਾਜ਼ਾ ਆਣ ਖੁਲ੍ਹਾਵੇ ਉਸਨੂੰ ਅਸਾਡੇ ਪਾਸ ਲੈ ਆਵਨਾ ਤਾਂ ਉਨਾਂ ਦਰਵਾਨਾਂ ਨੇ ਜਾਕੇ ਤਿੰਨ ਦਰਵਾਜ਼ੇ ਮਾਰ ਦਿੱਤੇ ਤੇ ਚੌਥਾ ਦਰਵਾਜ਼ਾ ਖੁਲ੍ਹਾ ਰੱਖਿਆ ਤਾਂ ਉਸ ਰਾਖੇ ਬਾਲਕ ਨੇ ਰਾਤ ਨੂੰ ਹੋਲਾਂ ਭੁੰਨਕੇ ਰੱਖ ਛਡੀਆਂ ਸਾਨ ਤੇ ਸਵੇਰੇ ਵਡੇ ਵੇਲੇ ਹੋਲਾਂ ਲੈਕੇ ਓਹ ਘਰ ਨੂੰ ਆਯਾ ਆਇਕਰ ਦਰਵਾਜ਼ੇ ਵਿਚ ਵੜਿਆ ਤਾਂ ਉਨਾਂ ਦਰਵਾਨਾਂ ਉਸਨੂੰ ਵਜ਼ੀਰਾਂ ਦੇ ਪਾਮ ਲੈ ਆਂਦਾ ਤਾਂ ਵਜ਼ੀਰ ਉਸ ਬਾਲਕ ਨੂੰ ਆਖਿਆ ਲੜਕਿਆ ਕੌਣ ਹੁੰਦਾ ਹੈਂ ਤਾਂ ਉਸ ਕਹਿਆ ਜੀ ਮੈਂ ਗਵਾਰ ਦਾ ਪੁੱਤ੍ਰ ਹਾਂ ਤਾਂ ਵਜ਼ੀਰਾਂ ਕਹਿਆ ਭਾਈ ਜਿਸਨੂੰ ਪਰਮੇਸ਼ਰ ਦੇਵੇ ਉਸ ਨਾਲ ਕਿਆ ਉਜ਼ਰ ਹੈ ਤਾਂ ਵਜ਼ੀਰਾਂ ਉਸ ਲੜਕੇ ਨੂੰ ਰਾਜ ਤਿਲਕ ਦੇ ਕਰ ਤਖ਼ਤ ਉੱਪਰ ਬੈਠਾਇ ਦਿੱਤਾ ਸਾਟਾ

ਸ਼ਹਿਰ ਉਸਦੀ ਸਲਾਮੀ ਆਯ ਤੇ ਲੱਗਾ ਰਾਜ ਕਰਨ ਪਰ ਗੁਰੂ ਜੀ ਕੇ ਬਚਨ ਕਰਕੇ ਕੋਈ ਸਮਾ ਰਾਜ ਕਰਕੇ ਓਹ ਕਾਲ ਵਸ ਹੋਯਾ ਤਾਂ ਫੇਰ ਓਹ ਲੜਕਾ ਸੁਲਤਾਨ ਆਇ ਬਨਿਆ ਭਾਈ ਜੋ ਕੋਈ ਸ੍ਰੀ ਗੁਰੂ ਜੀ ਕੇ ਬਚਨ ਪਰ ਪ੍ਰਤੀਤ ਰੱਖੇਗਾ ਉਸਦੇ ਸੰਪੂਰਨ ਕਾਰਜ ਸਿੱਧ ਹੋਨਗੇ ਤੇ ਘਾਲ ਉਸਦੀ ਕਬੂਲ ਪੈਸੀ॥ ਬੋਲੋ ਭਾਈ ਜੀ ਵਾਹਿਗੁਰੂ॥

## ਆਗੇ ਸ੍ਰੀ ਗੁਰੂ ਜੀ ਇੱਕ ਵਣਜਾਰੇ ਨੂੰ ਮਿਲੇ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਅੱਗੇ ਗਏ ਤਾਂ ਇੱਕ ਬਪਾਰੀ ਮਿਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਬਪਾਰੀ ਨੂੰ ਪੁੱਛਿਆ ਭਾਈ ਤੇਰੇ ਪਾਸ ਕੀ ਚੀਜ਼ ਹੈ ਤਾਂ ਉਸ ਬਪਾਰੀ ਨੇ ਆਖਿਆ ਭਾਈ ਮੇਰੇ ਪਾਸ ਲੂਣ ਤੇ ਵੜੇਵੇਂ ਹੈਨ ਤਾਂ ਗੁਰੂ ਜੀ ਕਹਿਆ ਭਾਈ ਤੂੰ ਬੁਚਕਾ ਖੋਲ੍ਹ ਕੇ ਵਖਾਇ ਤਾਂ ਉਸ ਬਪਾਰੀ ਨੇ ਬੁਚਕਾ ਖੋਲ੍ਹਿਆ ਤਾਂ ਗੁਰੂ ਜੀ ਕਹਿਆ ਭਾਈ ਏਹ ਕਿਆ ਚੀਜ਼ ਹੈ ਉਸ ਬਪਾਰੀ ਨੇ ਕਹਿਆ ਏਹ ਵੱਟੇ ਹੈਨ ਲੂਣ ਤੋਲਣ ਵਾਲੇ ਹੈਨ ਇੱਕ ਪੰਜਸੇਰੀ ਦੂਸਰੀ ਦੁਸੇਰੀ ਤੀਸਰਾ ਸੇਰ ਚਉਥਾ ਅਧਸੇਰ ਪੰਜਵਾਂ ਪਾਉ ਤਾਂ ਗੁਰੂ ਜੀ ਉਸ ਪਾਉ ਨੂੰ ਮੱਥਾ ਟੇਕਿਆ ਕਿ ਧੰਨ ਤੂੰ ਪਾਉ ਹੈਂ ਜਿਨ ਪਾਉ ਕਹਾਯਾ ਹੈ ਤਾਂ ਫੇਰ ਕਹਿਆ ਗੁਰੂ ਜੀ ਨੇ ਭਾਈ ਏਹ ਕਿਆ ਹੈ ਉਸਨੇ ਕਹਿਆ ਜੀ ਏਹ ਅਧ ਪਾਉ ਹੈ ਅਤੇ ਏਹ ਸਰਸਾਹੀ ਹੈ ਤਾਂ ਗੁਰੂ ਜੀ ਕਹਿਆ ਹੇ ਸਰਸਾਹੀ ਤੂੰ ਧੰਨ ਹੈਂ ਜਿਸਨੇ ਛੋਟੀ ਕਹਾਯਾ ਸ੍ਰੀ ਗੁਰੂ ਜੀ ਕਹਿਆ ਭਾਈ ਤਾਣ ਹੁੰਦਿਆਂ ਹੋਇ ਨਿਤਾਣਾ ਮਾਣ ਹੁੰਦਿਆਂ ਹੋਇ ਨਮਾਣਾ ਛੋਟੀ ਜੋ ਵਸਤ ਹੁੰਦੀ ਹੈ ਉਸਨੂੰ ਛੋਟਾ ਆਖਣਾ ਵਾਜਬ ਹੈ ਪਰ ਜੋ ਕੋਈ ਬੜਾ ਕੁੱਵਤ ਵਾਲਾ ਹੋਇ ਕੇ ਆਪ ਨੂੰ ਤੁੱਛ ਕਹਾਉਂਦਾ ਹੈ ਸੋ ਧੰਨ ਹੈ ਨਿਰ ਅਭਿਮਾਨ ਹੋਇ ਕਰ ਰਹਿਣਾ ਬਹੁਤ ਹੱਛਾ ਹੈ ਏਹ ਬਚਨ ਗੁਰੂ ਜੀ ਕੇ ਸੁਣ ਕਰ ਬਹੁਤ ਪ੍ਰਸੰਨ ਹੋਯਾ ਉਸ ਬਪਾਰੀ ਨੇ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਸ੍ਰੀ ਗੁਰੂ ਜੀ ਕੇ ਚਰਨਾਂ ਕੇ ਪ੍ਰਸਾਦ ਉਸਦੇ ਕਪਾਟ ਖੁੱਲ੍ਹ ਗਏ ਗੁਰੂ ਜੀ ਬਚਨ ਕੀਤਾ ਧਰਮ ਦੀ ਕਿਰਤ ਕਰ ਖਾਣੀ ਸੱਚ ਬੋਲਣਾ ਪਰਮੇਸ਼ਰ ਦਾ ਨਾਮ ਜਪਣਾ ਤੇਰੀ ਮੁਕਤ ਹੋਵੇਗੀ ਤਾਂ ਬਪਾਰੀ ਭਗਤ ਗੁਰੂ ਕਾ ਬਚਨ ਮੰਨ ਕੇ ਤਿਸੀ ਤਰਾਂ ਕਰਦਾ ਰਹਿਆ ਅੰਤ ਕੋ ਸਤਿ ਗਤੀ ਕੋ ਪ੍ਰਾਪਤ ਹੂਆ ਸਤਗੁਰਾਂ ਦੇ ਧਾਮ ਕੋ ਗਿਆ॥ ਬੋਲੋ ਭਾਈ ਜੀ ਵਾਹਿਗੁਰੂ॥

## ਆਗੇ ਸਾਖੀ ਇਕ ਸਿੱਖ ਨਾਲ ਨਾਮ ਕੇ ਪ੍ਰਥਾਇ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇੱਕ ਨਗਰ ਦੇ ਵਿੱਚ ਜਾਇ ਪਹੁੰਚੇ ਓਥੇ ਰਾਤ ਰਹਿਣੇ ਨੂੰ ਕੋਈ ਜਗਹ ਨਾ ਦੇਵੇ ਉਸ ਵਸਤੀ ਦੇ ਲੋਕ ਸਭ ਨਿਰਗੁਰੇ ਹੈਸਨ ਗੁਰ ਪੀਰ ਨੂੰ ਨਹੀਂ ਜਾਣਦੇ ਸਨ ਤੇ ਉਸੇ ਗਿਰਾਉਂ ਵਿੱਚ ਇਕ ਖੱਤ੍ਰੀ ਰਹਿੰਦਾ ਸੀ ਤੇ ਬੜਾ ਧਨੀ ਆਹਾ ਤੇ ਅੱਠੇ ਪਹਿਰ ਵਿਹਾਰ ਵਿੱਚ ਗ਼ਲਤਾਨ ਰਹਿੰਦਾ ਸੀ ਪਰਮੇਸ਼ਰ ਦੀ ਉਸ ਪਰ ਕਿਰਪਾ ਹੋਈ ਉਸਨੂੰ ਸ੍ਰੀ ਗੁਰੂ ਜੀ

ਮਹਾਰਾਜ ਕਾ ਦਰਸ਼ਨ ਕਰਦਿਆਂ ਨਾਲ ਸਭ ਸੰਸਾਰ ਜ਼ਹਿਰ ਨਜ਼ਰ ਆਵਨ ਲਗਾ ਅੱਗੇ ਪ੍ਲੋਕ
ਦਾ ਭੈ ਉਸਦੇ ਮਨ ਵਿੱਚ ਉਪਜਿਆ ਉਸ ਰਾਤ ਨੂੰ ਉਸਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਜਦ
ਸਵੇਰ ਹੋਯਾ ਤਾਂ ਗੁਰੂ ਜੀ ਨੇ ਪੁੱਛਿਆ ਕਿਉਂ ਭਾਈ ਸਿੱਖਾ ਤਾਂ ਉਸ ਸਿੱਖ ਨੇ ਕਹਿਆ ਗੁਰੂ ਜੀ
ਹੁਣ ਮੈਨੂੰ ਸਭ ਸੰਸਾਰ ਝੂਠਾ ਨਜ਼ਰੀ ਆਂਵਦਾ ਹੈ ਤੇ ਪ੍ਲੋਕ ਦਾ ਮੈਨੂੰ ਬਹੁਤ ਭੈ ਹੋਵੇਗਾ ਹੇ ਠਾਕੁਰ
ਜੀ ਜੇਕਰ ਮੈਨੂੰ ਹੁਕਮ ਹੋਵੇ ਤਾਂ ਮੈਂ ਜਿਤਨੀ ਮਾਯਾ ਹੈ ਸੋ ਪਰਮੇਸ਼ਰ ਦੇ ਨਾਮ ਪੁੰਨ ਕਰ ਦੇਵਾਂ
ਤਾਂ ਗੁਰੂ ਜੀ ਕਹਜਾ ਭਾਈ ਸਿੱਖਾ ਏਹ ਮਾਯਾ ਸ੍ਰੀ ਕਰਤਾਰ ਜੀ ਕੇ ਨਾਮ ਪੈ ਲੁਟਾਇ ਦੇਹ ਇਸ
ਤੇਰੀ ਮਾਯਾ ਦੇ ਅਸੀ ਜ਼ਾਮਨ ਰਹੇ ਸਭ ਥਾਂ ਤੇਰੀ ਸਹਾਇਤਾ ਕਰਾਂਗੇ ਉਸ ਖੱਤ੍ਰੀ ਨੇ ਸਭ ਮਾਯਾ
ਪੁੰਨ ਕਰ ਦਿੱਤੀ ਅਤੇ ਸਾਰੇ ਕੁਟੰਬ ਤੇ ਨਿਰਾਲਾ ਹੋਇ ਬੈਠਾ ਸਭ ਨੂੰ ਜਵਾਬ ਦੇ ਦਿੱਤਾ ਤੇ
ਕਹਿਨੇ ਲਗਾ ਨਾ ਤੁਸੀ ਮੇਰੇ ਨਾ ਮੈਂ ਧੁਵਾਡਾ ਏਹ ਸੁਣਕੇ ਉਸਦੇ ਸਨਬੰਧੀ ਨਿਰਾਸ ਹੋਇ ਬੈਠੇ
ਤਾਂ ਗੁਰੂ ਜੀ ਕਹਿਆ ਭਾਈ ਸਿੱਖਾ ਜੋ ਕਿਰਤ ਕਰਕੇ ਲਿਆਵੇਂ ਸੋ ਵੰਡ ਕੇ ਖਾਯਾ ਕਰੀਂ ਤਾਂ
ਉਸ ਸਿੱਖ ਨੇ ਗੁਰੂ ਕਾ ਬਚਨ ਮੰਨਿਆ ਤਾਂ ਗੁਰੂ ਜੀ ਉਸ ਖੱਤ੍ਰੀ ਕੋ ਸਿੱਖ ਕਰਕੇ ਵਿਦਿਆ ਹੋ
ਗਏ ਜਦ ਕਿਤਨੇਕ ਮਹੀਨੇ ਗੁਜ਼ਰੇ ਤਾਂ ਸਿੱਖ ਦੇ ਸਨਬੰਧੀ ਸਭ ਚਲ ਗਏ ਤਾਂ ਓਹ ਸਿੱਖ
ਅਕੱਲਾ ਰਹਿ ਗਿਆ ਸਭ ਬੰਧਨ ਉਸਦੇ ਕਰਤਾਰ ਨੇ ਦੂਰ ਕੀਤੇ ਫੇਰ ਓਹ ਸਿੱਖ ਨਿਰਸੰਕਲਪ
ਹੋਕਰ ਮਜ਼ਦੂਰੀ ਕਰ ਆਵੇ ਅਤੇ ਜਿਸਦੀ ਕਿਰਤ ਮਜ਼ਦੂਰੀ ਕਰੇ ਉਸ ਨਾਲ ਪਹਿਲਾਂ ਏਹ
ਬਾਤ ਕਰ ਲਏ ਜੋ ਭਾਈ ਮੈਂ ਚਾਰ ਟਕੇ ਲਵਾਂਗਾ ਭਾਵੇਂ ਚਾਰ ਘੜੀਆਂ ਮਜ਼ਦੂਰੀ ਕਰਵਾ ਲੈ
ਤੇ ਭਾਵੇਂ ਚਾਰ ਪਹਿਰ ਕਰਵਾ ਲੈ ਅਤੇ ਦੂਸਰਾ ਹੋਰ ਇਕ ਅਕਰਾਰ ਕਰੇ ਜੋ ਭਾਈ ਇੱਕ
ਘੜੀ ਮੇਰੇ ਪਾਸ ਬੈਠਕਰ ਸ੍ਰੀ ਪਰਮੇਸ਼ਰ ਜੀ ਕੀ ਕਥਾ ਜਾਂ ਈਸ਼ਰ ਕਾ ਨਾਮ ਏਹ ਸੁਣਾਯਾ
ਕਰ ਅਤੇ ਜੇ ਤੈਨੂੰ ਨਹੀਂ ਆਉਂਦਾ ਤਾਂ ਮੇਰੇ ਪਾਸੋਂ ਸੁਣਿਆ ਕਰ ਓਹ ਸਿੱਖ ਏਹ ਕੰਮ ਕਰੇ
ਜਿਸ ਵਿੱਚ ਅਗਲੇ ਦਾ ਭਲਾ ਹੋਵੇ ਤੇ ਨਾਲ ਅਪਣਾ ਭੀ ਭਲਾ ਹੋਵੇ ਤਾਂ ਓਹ ਸਿੱਖ ਮਜ਼ਦੂਰੀ
ਕਰਕੇ ਚਾਰ ਟਕੇ ਲੈ ਆਵੇ ਤਾਂ ਓਹ ਵੰਡਕੇ ਖਾਯਾ ਕਰੇ ਅਤੇ ਅਗਲੇ ਦਿਨ ਵਾਸਤੇ ਕੁਛ ਨਾ
ਰੱਖੇ ਇਸੇਤਰਾਂ ਉਸਦਾ ਵਿਹਾਰ ਚਲਿਆ ਜਾਵੇ ਅਤੇ ਜਿਸ ਗਰਾਉਂ ਵਿਚ ਓਹ ਸਿੱਖ ਰਹਿੰਦਾ
ਸੀ ਓਸ ਨਗਰ ਦਾ ਇਕ ਸ਼ਾਹੂਕਾਰ ਹੈਸੀ ਹਮੇਸ਼ਾ ਓਸ ਪਿੰਡ ਦਾ ਦਾਣਾ ਸਭ ਆਪ ਲੈ ਲੈਣਾ ਤੇ
ਮਾਮਲਾ ਪਾਤਸ਼ਾਹੀ ਵੀ ਆਪ ਭਰ ਦੇਣਾ ਏਸ ਤਰਾਂ ਕਰਦਿਆਂ ਨੂੰ ਬਹੁਤ ਚਿਰ ਗੁਜ਼ਰ ਗਿਆ
ਸੀ ਤਾਂ ਇਕ ਬਰਸ ਆਯਾ ਤੇ ਓਹ ਸ਼ਾਹੂਕਾਰ ਫ਼ਸਲ ਅਕੱਠਾ ਕਰਨ ਆਯਾ ਸੀ ਜਾਂ ਪੰਜ ਸਤ
ਦਿਨ ਗੁਜ਼ਰੇ ਤਾਂ ਉਸ ਸ਼ਾਹੂਕਾਰ ਦੇ ਘਰੋਂ ਚਿੱਠੀ ਆਈ ਉਸ ਚਿੱਠੀ ਦੇ ਵਿੱਚ ਏਹ ਲਿਖਿਆ
ਹੋਯਾ ਸੀ ਕਿ ਸ਼ਾਹ ਜੀ ਏਹ ਕਾਗਤ ਦੇਖਦਿਆਂ ਘਰ ਨੂੰ ਚਲੇ ਆਉਣਾ ਜੇ ਪਾਣੀ ਦਾ ਘੁੱਟ
ਪੀਂਦੇ ਹੋਵੋ ਤਾਂ ਤੁਰ ਕੇ ਪੀਣਾ ਜੇਕਰ ਕੋਈ ਕੰਮ ਜ਼ਰੂਰਤ ਦਾ ਹੋਵੇ ਤਾਂ ਓਹ ਕੰਮ ਫੇਰ ਕਰ
ਲੈਣਾ ਪਰ ਘਰ ਨੂੰ ਤੁਰ ਆਉਣਾ ਡੇਰ ਨਹੀਂ ਕਰਨੀ ਉਸ ਸ਼ਾਹੂਕਾਰ ਚਿੱਠੀ ਪੜ੍ਹਕਰ ਉਸ
ਪਿੰਡ ਦੇ ਚਉਧਰੀ ਨੂੰ ਸਦਵਾਇ ਕੇ ਆਖਿਆ ਪੰਚ ਜੀ ਮੇਰੇ ਘਰੋਂ ਸਨੇਹਾ ਆਯਾ ਹੈ ਤੇ ਮੈਂ ਘਰ

ਨੂੰ ਜ਼ਰੂਰ ਜਾਣਾ ਹੈ ਮੇਰੇ ਨਾਲ ਇੱਕ ਆਦਮੀ ਦੇਵੋ ਤਾਂ ਮੈਨੂੰ ਘਰ ਛੱਡ ਆਵੇ ਤੇ ਬਾਕੀ ਹਿਸਾਬ ਮੈਂ ਆਣਕੇ ਕਰਾਂਗਾ ਤਾਂ ਅੱਗੋਂ ਚੌਧਰੀ ਬੋਲਿਆ ਸੁਣੋ ਸ਼ਾਹ ਜੀ ਤੁਸਾਡਾ ਘਰ ਇਥੋਂ ਚਉਦਾਂ ਕੋਹਾਂ ਉਪਰ ਹੈ ਅਤੇ ਰਸਤੇ ਵਿੱਚ ਦਰਿਆ ਹੈ ਤੇ ਬਹੁਤ ਬੇਲਾ ਹੈ ਤੁਸਾਂਨੂੰ ਆਪਨੀ ਜਾਨ ਨਹੀਂ ਲੋੜੀਦੀ ਤੁਸੀ ਇਸ ਵਖਤ ਤੁਰਦੇ ਹੋ ਪਰ ਤੁਸਾਂ ਸਵੇਰੇ ਜਾਵਣਾ ਤਾਂ ਮੈਂ ਕੋਈਆਦਮੀ ਦੇਵਾਂਗਾ ਪਰ ਉਸ ਸ਼ਾਹੂਕਾਰ ਨੇ ਕਹਿਆ ਪੈਂਚ ਜੀ ਮੇਰੇ ਘਰੋਂ ਚਿੱਠੀ ਬੜੀ ਤਗੀਦ ਦੀ ਆਈ ਹੈ ਤੇ ਮੈਂ ਹੁਣੇ ਜਾਣਾ ਹੈ ਤਾਂ ਚੌਧਰੀ ਨੇ ਦੇਖਿਆ ਕਿ ਸ਼ਾਹੂਕਾਰ ਨਹੀਂ ਰਹਿੰਦਾ ਤਾਂ ਪੰਚ ਨੇ ਆਖਿਆ ਸ਼ਾਹ ਜੀ ਤੁਸੀ ਏਥੇ ਠਹਿਰੋ ਮੈਂ ਤੁਸਾਂ ਨੂੰ ਆਦਮੀ ਦੇਂਦਾ ਹਾਂ ਤਾਂ ਓਹ ਸਾਹੂਕਾਰ ਓਥੇ ਖੜੋ ਗਿਆ ਤੇ ਓਹ ਚਉਧਰੀ ਓਸ ਸਿੱਖ ਮਜ਼ੂਰ ਵਲ ਗਿਆ ਤੇ ਉਸ ਮਜ਼ੂਰ ਸਿੱਖ ਨੂੰ ਜਾਇਕੇ ਆਖਿਆ ਭਾਈ ਸਿੱਖਾ ਮਜ਼ੂਰੀ ਕਰਨੀ ਹਈ ਤਾਂ ਚਲ ਤੈਨੂੰ ਕਾਰ ਦੱਸੀਏ ਤਾਂ ਓਹ ਸਿੱਖ ਵਾਹਿਗੁਰੂ ਆਖ ਕੇ ਉੱਠ ਖੜੋਤਾ ਅਤੇ ਨਾਲ ਚਉਧਰੀ ਦੇ ਚਲਿਆ ਤੇ ਸ਼ਾਹ ਦੇ ਪਾਸ ਲੈਆਂਦਾ ਤੇ ਚਉਧਰੀਨੇ ਆਖਿਆ ਲਹੋ ਸ਼ਾਹ ਜੀ ਏਹ ਮਜ਼ੂਰ ਹੈ ਤੁਸਾਡੇ ਨਾਲ ਜਾਵੇਗਾ ਤੇ ਘਰ ਛੱਡ ਆਵੇਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਮੇਰਾ ਬੁਚਕਾ ਚੁੱਕ ਲੈ ਤਾਂ ਸਿੱਖ ਨੇ ਆਪਣੇ ਸੁਭਾਵ ਮੂਜਬ ਕਹਿਆ ਸ਼ਾਹ ਜੀ ਮੈਂ ਚਾਰ ਟਕੇ ਲਵਾਂਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਸਿੱਖਾ ਤੂੰ ਚਾਰ ਟਕੇ ਹੀ ਲੈ ਲਵੀਂ ਤਾਂ ਓਹ ਦੋਵੇਂ ਜਣੇ ਓਥੋਂ ਤੁਰ ਪਏ ਤਾਂ ਜਾਂਦੇ ਜਾਂਦੇ ਦੋਹ ਕੁਹਾਂ ਉਪਰ ਗਏ ਤਾਂ ਉਸ ਸਿੱਖ ਨੂੰ ਗੱਲ ਯਾਦ ਆਈ ਤਾਂ ਆਪਣੇ ਮਨ ਵਿੱਚ ਕਹਿਓਸ ਕਿ ਧ੍ਰਿਗ ਹੈ ਮੇਰੀ ਕਮਾਈਨੂੰ ਜਿਸ ਪੇਟ ਦੇ ਧੰਦੇ ਵਾਸਤੇ ਸ੍ਰੀ ਪਰਮੇਸ਼ਰ ਜੀ ਦਾ ਨਾਮ ਭੁਲਾ ਦਿੱਤਾ ਏਹ ਵਿਚਾਰ ਕਰਕੇ ਉਸ ਸਿੱਖ ਨੇ ਸ਼ਾਹੂਕਾਰ ਨੂੰ ਆਖਿਆ ਭਾਈ ਮੈਂ ਨਾਹੀਂ ਜਾਂਦਾ ਤੂੰ ਆਪਣਾ ਬੁਚਕਾ ਚੁੱਕ ਲੈ ਤਾਂ ਸ਼ਾਹੂ ਕਾਰ ਨੇ ਕਹਿਆ ਕਿਉਂ ਭਾਈ ਸਿੱਖਾ ਤੂੰ ਦਿਲਗੀਰ ਕਿਉਂ ਹੁੰਦਾ ਹੈਂ ਤੂੰ ਮੈਨੂੰ ਘਰ ਪਹੁੰਚਾਇ ਦੇਹ ਤਾਂ ਮੈਂ ਤੈਨੂੰ ਹੋਰ ਟਕਾ ਦੋ ਟਕੇ ਦੇ ਦੇਵਾਂਗਾ ਤੂੰ ਮੇਰੇ ਨਾਲ ਚਲ ਤਾਂ ਓਸ ਸਿੱਖ ਨੇ ਕਹਿਆ ਸ਼ਾਹ ਜੀ ਮੈਂ ਜਾਣੇ ਕਾ ਨਹੀਂ ਪਰ ਇਕ ਮੇਰਾ ਕੰਮ ਹੈ ਸੋ ਕਰੇਂ ਤਾਂ ਮੈਂ ਚਲਦਾ ਹਾਂ ਜੇ ਕੋਈ ਸ੍ਰੀ ਪਰਮੇਸ਼ਰ ਦੇ ਨਾਮ ਦੀ ਗੱਲ ਸੁਣਾਇ ਜੇਕਰ ਤੈਨੂੰ ਨਹੀਂ ਆਉਂਦੀ ਤਾਂ ਮੇਰੇ ਪਾਸੋਂ ਸੁਣ ਤਾਂ ਸ਼ਾਹੂਕਾਰ ਨੇ ਕਹਿਆ ਭਾਈ ਤੈਨੂੰ ਪਰਮੇਸ਼ਰ ਦੀ ਕਥਾ ਸੁਣਾਂਵਦਾ ਹਾਂ ਤਾਂ ਓਹ ਸ਼ਾਹੂਕਾਰ ਲਗਾ ਸੁਣਾਉਣ ਤੇ ਓਹ ਸਿੱਖ ਲਗਾ ਸੁਣਨ ਤਾਂ ਸ੍ਰੀ ਕਰਤਾਰ ਦੇ ਗੁਣਾਂਵਾਦ ਲਗੇ ਕਰਨ ਤਾਂ ਕਹਿੰਦੇ ਸੁਣਦੇ ਓਹ ਦੋਵੇਂ ਸ਼ਾਹੂਕਾਰ ਦੇ ਘਰ ਜਾਇ ਪਹੁੰਚੇ ਤਾਂ ਸ਼ਾਹੂਕਾਰ ਆਪਣੇ ਕੁਟੰਬਨੂੰ ਮਿਲਿਆ ਅਤੇ ਜਿਸ ਵਾਸਤੇ ਸਨਬੰਧੀਆਂ ਬੁਲਾਯਾ ਸੀ ਓਹ ਬਾਰਤਾ ਕੀਤੀ ਤਾਂ ਸਿੱਖਨੂੰ ਮੰਜਾ ਡਾਹ ਦਿੱਤਾ ਤੇ ਸ਼ਾਹੂਕਾਰ ਵੀ ਆਪਨੀ ਖ਼ੁਸ਼ੀ ਨਾਲ ਸੁੱਤਾ ਜਦ ਸਵੇਰ ਹੋਈ ਤਾਂ ਸੁੱਤੇ ਉੱਠੇ ਤਾਂ ਸਿੱਖ ਉਸ ਸ਼ਾਹੂਕਾਰ ਨੂੰ ਰਾਮ ਰਾਮ ਕਹਿਕਰ ਚੱਲਣ ਲਗਾ ਤਾਂ ਉਸ ਸ਼ਾਹੂਕਾਰ ਨੇ ਆਖਿਆ ਭਾਈ ਸਿੱਖਾ ਤੂੰ ਮੇਰੇ ਨਾਲ ਰਾਤ ਨੂੰ ਚੌਦਾਂ ਕੋਹ ਪੈਂਡਾ ਆਯਾ ਹੈਂ ਤੇ ਹੁਣ ਪ੍ਰਸਾਦ ਤਿਆਰ ਹੁੰਦਾ ਹੈ ਤਾਂ ਛਕਕੇ ਜਾਵੀਂ ਤਾਂ ਸਿੱਖ ਨੇ ਕਹਿਆ ਭਲਾ ਸ਼ਾਹ ਜੀ ਜਾਂ ਪ੍ਰਸਾਦ ਤਿਆਰ ਹੋਯਾ ਤਾਂ ਉਸ

ਸਿੱਖ ਨੂੰ ਪ੍ਰਸਾਦ ਛਕਾਕੇ ਤੇ ਸ਼ਾਹੂਕਾਰ ਨੇ ਆਪਨੇ ਪੁੱਤ੍ਰ ਨੂੰ ਆਖਿਆ ਕਿ ਏਸਨੂੰ ਚਾਰ ਟਕੇ ਲਿਆਇ ਦੇਹੋ ਤਾਂ ਉਸਦੇ ਪੁੱਤ੍ਰ ਨੇ ਚਾਰ ਟਕੇ ਆਣ ਦਿੱਤੇ ਲੈਕਰ ਟਕੇ ਸਿੱਖ ਉਠ ਚਲਿਆ ਜਾਂ ਥੋੜੀ ਦੂਰ ਗਿਆ ਤਾਂ ਸਿੱਖ ਨੂੰ ਯਾਦ ਆਯਾ ਤੇ ਮੁੜ ਆਯਾ ਤੇ ਆਇਕੇ ਆਖਨ ਲੱਗਾ ਸ਼ਾਹ ਜੀ ਮੇਰੀ ਇੱਕ ਬਾਤ ਸੁਣ ਲਓ ਪਰ ਨਿਆਰਾ ਹੋਇਕੇ ਤਾਂ ਓਹ ਸ਼ਾਹੂਕਾਰ ਨਯਾਰਾ ਹੋਇ ਬੈਠਾ ਤਾਂ ਉਸ ਸਿੱਖ ਨੇ ਕਹਿਆ ਸ਼ਾਹ ਜੀ ਤੇਰੀ ਉਮਰਾ ਕਿਤਨੇਕ ਬਰਸਾਂ ਦੀ ਹੈ ਤਾਂ ਉਸ ਸ਼ਾਹੂਕਾਰ ਨੇ ਕਹਿਆ ਭਾਈ ਮੇਰੀ ਉਮਰਾ ਸੱਠਾਂ ਬਰਸਾਂ ਦੀ ਹਈ ਤਾਂ ਉਸ ਸਿੱਖ ਨੇ ਕਹਿਆ ਸ਼ਾਹਜੀ ਤੂੰ ਆਖਦਾ ਹੈਂ ਜੋ ਮੇਰੀ ਸੱਠਾਂ ਬਰਸਾਂ ਦੀ ਉਮਰਾ ਹੈ ਅਤੇ ਉਸ ਪਰਮੇਸ਼ਰ ਦੇ ਘਰ ਵਿੱਚ ਤਾਂ ਤੇਰੀ ਸਭ ਗੈਰ ਹਾਜ਼ਰੀ ਹੈ ਪਰ ਓਥੇ ਤਾਂ ਚਾਰ ਘੜੀਆਂ ਵੀ ਕਬੂਲ ਨਹੀਂ ਪਈਆਂ ਹੈਂ ਪਰ ਸ਼ਾਹ ਜੀ ਇੱਕ ਗੱਲ ਮੇਰੀ ਹੋਰ ਸੁਣ ਸ਼ਾਹ ਜੀ ਤੇਰੀ ਉਮਰਾ ਸਭ ਹੋਚੁਕੀ ਹੈ ਅੱਜ ਤੋਂ ਸੱਤਾਂ ਦਿਨਾਂ ਨੂੰ ਤੂੰ ਕਾਲ ਵਸ ਹੋ ਜਾਣਾ ਹੈ ਪਰ ਇਕ ਕੰਮ ਕਰੀਂ ਜਦ ਤੈਨੂੰ ਧਰਮਰਾਜ ਦੇ ਪਾਸ ਲੈ ਜਾਵਣਗੇ ਤਾਂ ਧਰਮਰਾਜ ਕਹੇਗਾ ਏਨੂੰ ਚਿੱਤ ਗੁਪਤਾਂ ਪਾਸ ਲੈਜਾਓ ਤਾਂ ਫੇਰ ਚਿਤਾਂ ਗੁਪਤਾਂ ਪਾਸ ਲੈਜਾਣਗੇ ਤਾਂ ਓਹ ਵੇਖਕੇ ਆਖਣਗੇ ਇਸ ਪਾਪੀ ਦੀ ਕੀ ਅਰਜ਼ ਕਰੀਏ ਇਸਨੇ ਸਾਰੀ ਉਮਰ ਏਵੇਂ ਹੀ ਗਵਾਇ ਛੱਡੀ ਹੈ ਪਰ ਇਸਨੇ ਇਕ ਸਿੱਖ ਦੇ ਨਾਲ ਚਾਰ ਘੜੀ ਪਰਮੇਸ਼ਰ ਦੀ ਉਸਤਤ ਕਰੀ ਹੈ ਉਸਕੀ ਇਵਜ਼ ਇਸਕੋ ਸਵਰਗ ਭੁਗਾ ਦੇਓ ਤਾਂ ਤੈਨੂੰ ਧਰਮਰਾਜ ਕਹੇਗਾ ਇਸਦਾ ਫਲ ਪਹਿਲਾਂ ਲੈਣਾ ਹੈ ਕਿ ਪਿਛੋਂ ਤਾਂ ਤੂੰ ਕਹੀਂ ਜੀ ਮੈਨੂੰ ਚਾਰ ਘੜੀਆਂ ਸੱਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਵਾ ਲਵੋ ਜਾਂ ਧਰਮਰਾਜ ਕਹੇਗਾ ਏਸਨੂੰ ਸੱਚਖੰਡ ਸੰਤਾਂ ਦਾ ਦਰਸ਼ਨ ਕਰਾ ਲਿਆਓ ਤਾਂ ਤੂੰ ਓਥੇ ਜਾਵੇਂਗਾ ਤੇ ਅੱਜ ਰਾਤ ਦੇ ਨਾਮ ਦਾ ਫਲ ਤੈਨੂੰ ਮਿਲੇਗਾ ਏਹ ਬਾਤ ਸਭ ਕਹਿਕਰ ਸਿੱਖ ਓਥੋਂ ਚਲਦਾ ਰਿਹਾ ਤੇ ਸ਼ਾਹੂਕਾਰ ਨੂੰ ਆਪਨੀ ਮ੍ਰਿਤੂ ਦਾ ਭਉ ਆਣ ਵਜਾਪਜਾ ਤਾਂ ਉਸ ਸ਼ਾਹੂਕਾਰ ਨੇ ਆਪਨੇ ਸਰਬੰਧੀਆਂ ਨੂੰ ਸੱਦਕੇ ਸਭ ਵਿਹਾਰ ਸੌਂਪ ਦਿੱਤਾ ਤੇ ਆਖਿਓਸ ਜੇ ਮੈਂ ਅੱਠਾਂ ਦਿਨਾਂ ਨੂੰ ਬਚ ਰਹਿਆ ਤਾਂ ਤੁਸੀ ਮੇਰੇ ਤੇ ਮੈਂ ਤੁਸਾਡਾ ਤੇ ਜੇਕਰ ਮੈਂ ਚਲਗਿਆ ਤਾਂ ਤੁਸੀ ਜਾਣੋ ਨਾ ਮੈਂ ਧੁਵਾਡਾ ਤੇ ਨਾ ਤੁਸੀ ਮੇਰੇ ਏਹ ਬਾਤ ਕਹਿਕਰ ਸ਼ਾਹੂਕਾਰ ਇਕੰਤ ਹੋ ਬੈਠਾ ਲਗਾ ਕੁਛ ਪਰਮੇਸ਼ਰ ਦਾ ਨਾਮ ਜਪਣੇ ਜਦ ਧਰਮ ਕਰਦੇ ਨੂੰ ਸੱਤਵਾਂ ਦਿਨ ਆਇ ਪਹੁੰਚਾ ਤਾਂ ਸੱਤਵੇਂ ਦਿਨ ਪਹਿਰ ਦਿਨ ਚੜ੍ਹੇ ਸ਼ਾਹੂਕਾਰ ਚਲਦਾ ਹੋਯਾ ਤੇ ਜਮ ਦੂਤ ਲੈਣ ਆਏ ਪਰ ਬਡਾ ਭੈਆਨਕ ਰੂਪ ਦਿਖਾਇਕਰ ਸ਼ਾਹੂਕਾਰ ਨੂੰ ਮਾਰਦੇ ਕੁਟਦੇ ਘਸੀਟਦੇ ਇਸੇ ਤਰਾਂ ਧਰਮਰਾਜ ਦੇ ਸਾਮਨੇ ਜਾਇ ਖੜਾ ਕੀਤਾ ਤੇ ਕਹਿਆ ਮਹਾਰਾਜਾਧਿਰਾਜ ਏਹ ਫ਼ਲਾਣਾ ਸ਼ਖ਼ਸ ਹਾਜ਼ਰ ਹੈ ਤਾਂ ਧਰਮਰਾਜਾ ਨੇ ਦੇਖਕਰ ਕਹਿਆ ਕਿ ਇਸਕੋ ਚਿੱਤ ਗੁਪਤਾਂ ਪਾਸ ਲੈ ਜਾਓ ਜਦ ਉਸ ਨੂੰ ਓਹ ਦੂਤ ਚਿੱਤ ਗੁਪਤਾਂ ਪਾਸ ਲੈ ਗਏ ਤੇ ਚਿੱਤ ਗੁਪਤਾਂ ਉਸਦਾ ਹਿਸਾਬ ਕੱਢ ਕੇ ਦੇਖਿਆ ਤੇ ਪੁੰਨ ਕੋਈ ਨਹੀਂ ਤੇ ਪਾਪ ਹੈਨ ਤਾਂ ਉਨ੍ਹਾਂ ਕਹਿਆ ਜੋ ਐਸੇ ਪਾਪੀ ਕਉ ਰਾਜਾ ਕੇ ਪਾਸ ਲੈ ਚਲੋ ਤਾਂ ਧਰਮਰਾਜ ਕੇ ਪਾਸ ਜਾਇਕਰ ਚਿੱਤ ਗੁਪਤਾਂ ਨੇ ਕਹਿਆ ਮਹਾਰਾਜ ਜੀ ਇਸ ਪਾਪੀ

ਕਾ ਹਮ ਕਿਆ ਹਿਸਾਬ ਦੱਸੇਂ ਇਸਕੀ ਤੇ ਇੱਕ ਘੜੀ ਵਾ ਦੋ ਘੜੀਆਂ ਹਾਜ਼ਰੀ ਹੈ ਹੋਰ ਸਭ ਗ਼ੈਰਹਾਜ਼ਰੀ ਹੈ ਸੋ ਭੀ ਏਸ ਵਾਸਤੇ ਜੋ ਏਸਨੇ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ ਹੋਏ ਸਿੱਖ ਦਾ ਦਰਸ਼ਨ ਕੀਤਾ ਹੈ ਤੇ ਉਸਨੇ ਜ਼ੋਰਨਾਲ ਏਸ ਪਾਸੋਂ ਪਰਮੇਸ਼ਰ ਦਾ ਨਾਮ ਸੁਣਿਆਂ ਹੈ ਉਸ ਵਾਸਤੇ ਆਪ ਜੋ ਸਮਝ ਕੇ ਇਸਨੂੰ ਸੁਖ ਭੁਗਾਓ ਨਹੀਂ ਤਾਂ ਹੋਰ ਤਾਂ ਸਾਰੀ ਉਮਰਾ ਇਸਦੀ ਈਵੇਂ ਗਈ ਹੈ ਕੋਈ ਅੱਛਾ ਕਾਮ ਨਹੀਂ ਕੀਤਾ ਜੋ ਜਿਸ ਕਰਕੇ ਮਾਫ਼ੀ ਪਾਵੇ ਤਾਂ ਧਰਮ ਰਾਜਾ ਨੇ ਕਹਿਆ ਭਾਈ ਏਹ ਪਰਮੇਸ਼ਰ ਜੀ ਦੇ ਦਰਬਾਰ ਵਿਚ ਇੱਕ ਤਿਲ ਭਰ ਭੀ ਘਾਲ ਕੀਤੀ ਥਾਇ ਪਉਂਦੀ ਹੈ ਅਤੇ ਇਸਨੇ ਤਾਂ ਗੁਰੂ ਨਾਨਕ ਜੀ ਦੇ ਸਿੱਖ ਨਾਲ ਮਿਲਕਰ ਚਰਚਾ ਕੀਤੀ ਹੈ ਮੈਂ ਕਿਉਂ ਨਾ ਇਸਦਾ ਫ਼ਾਇਦਾ ਦੇਵਾਂ ਤਾਂ ਫੇਰ ਧਰਮਰਾਇ ਨੇ ਉਸਨੂੰ ਇੱਕ ਇੱਕ ਘੜੀ ਦੇ ਬਦਲੇ ਚਾਰ ਚਾਰ ਘੜੀਆਂ ਦਿੱਤੀਆਂ ਤਾਂ ਉਸ ਸ਼ਾਹ ਨੂੰ ਜਮਦੂਤਾਂ ਨੇ ਕਹਿਆ ਹੇ ਪਾਪੀ ਤੂੰ ਐਸਾ ਨਾਲਾਇਕ ਹੈਂ ਜੋ ਸਾਰੀ ਆਰਬਲਾ ਬ੍ਰਬਾਦੀ ਵਿੱਚ ਹੀ ਗੁਵਾਈ ਤੇ ਇੱਕ ਘੜੀ ਤੇਰੀ ਕਬੂਲ ਪਈ ਹੈ ਜੋ ਤੂੰ ਕਹੈਂ ਸੋ ਸੁਖ ਭੁਗਾਈਏ ਫੇਰ ਤਾਂ ਤੈਨੂੰ ਚਉਰਾਸੀ ਵਿੱਚ ਪਾਂਵਾਂਗੇ ਜਿਤਨਾ ਚਿਰ ਤੂੰ ਚਉਰਾਸੀ ਭੋਗੇਂਗਾ ਉਤਨਾ ਚਿਰ ਤੇਰੇ ਨਾਲ ਸਾਨੂੰ ਵੀ ਦੁਖ ਪਉਸੀ ਪਰ ਦਸ ਜੋ ਕਹੇਂ ਸੋ ਸੁਖ ਭੁਗਾਈਏ ਤਾਂ ਉਸ ਸ਼ਾਹ ਨੂੰ ਉਸ ਸਿੱਖ ਮਹਾਤਮਾ ਦੀ ਗੱਲ ਯਾਦ ਆ ਗਈ ਤਾਂ ਦਿਲ ਵਿੱਚ ਲਗਾ ਕਹਿਨ ਜੇ ਮੈਂ ਜਾਣਦਾ ਕਿ ਨਾਮ ਦਾ ਏਹ ਪ੍ਰਤਾਪ ਹੈ ਤਾਂ ਸਾਰੀ ਉਮਰ ਮੈਂ ਨਾਮ ਹੀ ਜਪਦਾ ਤੇ ਵੰਡ ਖਾਂਦਾ ਪਰ ਕੁਛ ਮੇਰੀ ਪੇਸ਼ ਨਹੀਂ ਜਾਂਦੀ ਅਤੇ ਜੈਸੀ ਉਸ ਸਿੱਖ ਨੇ ਬਾਤ ਕੀਤੀ ਸੀ ਤੈਸੀ ਮੇਰੇ ਨਾਲ ਗੁਜ਼ਰੀ ਪਰ ਜੋ ਉਸਨੇ ਕਹਿਆ ਸੀ ਜੋ ਮਾਂਗੇਂਗਾ ਤਾਂ ਸਤਸੰਗ ਮੰਗੀਂ ਹੁਣ ਮੈਂ ਸੱਚਖੰਡ ਵਿੱਚ ਸਾਧਾਂ ਕਾ ਦਰਸ਼ਨ ਮੰਗਾਂ ਤਾਂ ਉਸ ਸ਼ਾਹ ਨੇ ਕਹਿਆ ਰਾਜਾ ਜੀ ਮੈਨੂੰ ਮੇਹਰਬਾਨੀ ਕਰਕੇ ਸੱਚਖੰਡ ਵਿੱਚ ਸੰਤਾਂ ਕਾ ਦਰਸ਼ਨ ਕਰਨ ਦਾ ਹੁਕਮ ਦੇਹੋ ਤਾਂ ਓਹ ਜਮਦੂਤ ਸ਼ਾਹੂਕਾਰ ਕੋ ਲੈ ਗਏ ਤੇ ਕਹਿਓਨੇ ਚਾਰ ਘੜੀਆਂ ਕੱਟਕੇ ਆਪੇ ਆ ਜਾਂਵੀਂ ਜਬ ਓਹ ਸ਼ਾਹੂਕਾਰ ਓਥੇ ਪਹੁੰਚਾ ਤੋ ਕਿਆ ਦੇਖੇ ਜੋ ਰਸਤੇ ਵਿੱਚ ਕੋਸ ਭਰ ਸੱਚਖੰਡ ਦੇ ਉਰੇ ਓਹ ਬੈਠ ਗਏ ਤੇ ਉਸਨੂੰ ਕਹਿੰਦੇ ਹੈਨ ਕਿ ਭਾਈ ਸਾਨੂੰ ਅੱਗੇ ਜਾਵਣ ਦਾ ਹੁਕਮ ਨਾਹੀਂ ਅਸੀ ਨਰਕਾਂ ਵਿੱਚ ਜੀਵ ਨੂੰ ਪਾ ਦੇਂਦੇ ਹਾਂ ਅਤੇ ਸਾਧਾਂ ਕੇ ਆਸਨ ਵਿਖੇ ਹਮ ਕਉ ਜਾਣੇ ਕਾ ਹੁਕਮ ਨਾਹੀਂ ਸੋ ਤੂੰ ਚਾਰ ਘੜੀਆਂ ਦਰਸ਼ਨ ਕਰਕੇ ਆਪੇ ਆਇ ਜਾਵੀਂ ਕਿਉਂ ਦੇਖ ਰਾਜਾ ਜੀ ਤੇਰੇ ਤਾਈਂ ਏਕ ਘੜੀ ਕੇ ਬਦਲੇ ਚਾਰ ਘੜੀਆਂ ਸੰਤਾਂ ਕਾ ਦਰਸ਼ਨ ਦਿੱਤਾ ਹੈ ਜੇ ਨਾ ਆਵੇਂਗਾ ਤਾਂ ਤੈਨੂੰ ਮਾਰਾਂਗੇ ਤੇ ਧ੍ਰਮ ਰਾਜਾ ਦੇ ਪਾਸ ਲੈ ਚਲਾਂਗੇ ਜੋ ਹੁਕਮ ਰਾਜਾ ਜੀ ਦੇਵੇਂਗੇ ਸੋ ਉਸ ਨਰਕ ਵਿਖੇ ਤੇਰੇ ਤਾਈਂ ਪਾਵਾਂਗੇ ਏਹ ਬਾਤ ਕਹਿਕੇ ਉਸ ਸ਼ਾਹੂਕਾਰ ਦੇ ਸਭ ਬੰਧਨ ਉਨਾਂ ਲਾਹਿ ਕਰ ਕਹਿਆ ਜਾਹ ਜਦ ਓਹ ਤੁਰਿਆ ਤੋ ਰਸਤੇ ਵਿੱਚ ਉਸਨੂੰ ਸੀਤਲ ਪੌਣ ਲਗਦੀ ਹੈ ਤੇ ਬਿਰਛ ਬੜੇ ਮੇਵਿਆਂ ਦੇ ਫਲੇ ਹੂਏ ਹੈਨ ਔਰ ਰਸਤਾ ਬੜਾ ਮੁਲੈਮ ਹੈ ਤਾਂ ਓਹ ਸ਼ਾਹੂਕਾਰ ਏਸੇ ਤਰਾਂ ਚਲਦਾ ਚਲਦਾ ਸੱਚਖੰਡ ਕੇ ਦਰਵਾਜ਼ੇ ਵਿੱਚ ਜਾਇ ਪਹੁੰਚਾ ਜਦ ਅੰਦਰ ਜਾਇ ਕੇ ਦੇਖੇ ਤਾਂ ਕਈ ਹਜ਼ਾਰ ਸੰਤ ਬੈਠਾ ਹੈ ਤੇ

ਕੀਰਤਨ ਹੋ ਰਿਹਾ ਹੈ ਉਸ ਸ਼ਾਹੂਕਾਰ ਨੇ ਜਾਇ ਕਰ ਮੱਥਾ ਟੇਕਿਆ ਤਾਂ ਸੰਤਾਂ ਨੇ ਉਸ ਨੂੰ ਅੰਦਰ ਸੱਦ ਲਿਆ ਅੰਦਰ ਜਾਇ ਕਰ ਦੇਖੇ ਤਾਂ ਇਕ ਸੰਘਾਸਨ ਬੜਾ ਸੁੰਦਰ ਬਣਿਆ ਹੂਆ ਹੈ ਜਾਂ ਅੱਗੇ ਦੇਖਿਆ ਤਾਂ ਓਹ ਸਿੱਖ ਵੀ ਬੈਠਾ ਹੈ ਉਸ ਨੇ ਦੇਖਿਆ ਜੋ ਸ਼ਾਹੂਕਾਰ ਆਯਾ ਹੈ ਤਾਂ ਸਿੱਖ ਨੇ ਕਹਿਆ ਸ਼ਾਹ ਜੀ ਆਏ ਹੋ ਆਗੇ ਤੇ ਸ਼ਾਹ ਨੇ ਕਹਿਆ ਮਹਾਰਾਜ ਜੀ ਤੇਰੀ ਕ੍ਰਿਪਾ ਸੇ ਮੈਂ ਏਥੇ ਆਯਾ ਹਾਂ ਨਹੀਂ ਤਾਂ ਮੈਨੂੰ ਏਥੇ ਕਿਸ ਆਉਣ ਦੇਣਾ ਸੀ ਮੈਂ ਪਾਪੀਆਂ ਦਾ ਪਾਪੀ ਤੇਰੇ ਦਰਸ਼ਨ ਦੇ ਪ੍ਰਤਾਪ ਕਰਕੇ ਸਾਧੂਆਂ ਦਾ ਦਰਸ਼ਨ ਪਰਮੇਸਰ ਦਾ ਨਾਮ ਪ੍ਰਾਪਤ ਹੋਯਾ ਹੈ ਤਾਂ ਉਸ ਗੁਰੂ ਕੇ ਸਿੱਖ ਨੇ ਆਖਿਆ ਸ਼ਾਹ ਜੀ ਹੁਣ ਤੂੰ ਇੱਥੇ ਬੈਠ ਜਾਹ ਤਾਂ ਸ਼ਾਹ ਬੈਠ ਗਿਆ ਜਾਂ ਇਕ ਘੜੀ ਗੁਜ਼ਰ ਗਈ ਤਾਂ ਸ਼ਾਹ ਨੂੰ ਮਾਰ ਦਾ ਭਉ ਬਿਆਪਿਆ ਤਾਂ ਜੀ ਵਿਚ ਵਿਚਾਰਿਆਸੁ ਜੁ ਮੈਂ ਆਪੇ ਹੀ ਚੱਲਾਂ ਨਹੀਂ ਤਾਂ ਮਾਰਨਗੇ ਤੇ ਲੈ ਜਾਣਗੇ ਏਹ ਗਿਣਤੀਆਂ ਕਰਦਾ ਕਰਦਾ ਉੱਠ ਕੇ ਤੁਰ ਪਿਆ ਤਾਂ ਤੁਸ ਗੁਰੂ ਦੇ ਸਿੱਖ ਨੇ ਪੁੱਛਿਆ ਸ਼ਾਹ ਜੀ ਹੁਣ ਤੂੰ ਕਿੱਥੇ ਜਾਂਦਾ ਹੈਂ ਤਾਂ ਉਸ ਸ਼ਾਹ ਨੇ ਆਖਿਆ ਹੇ ਸੰਤ ਜੀ ਜਿਉਂ ਜਿਉਂ ਤੁਸਾਂ ਬਾਰਤਾ ਕਹੀ ਸੀ ਸੋ ਓਸੇ ਤਰਾਂ ਹੋਈ ਤੇ ਦੇਖੀ ਹੈ ਪਰ ਜੇ ਮੈਂ ਜਾਣਦਾ ਜੋ ਪਰਮੇਸ਼ਰ ਦੇ ਨਾਮ ਦਾ ਏਹ ਮਹਾਤਮ ਹੈ ਤਾਂ ਮੈਂ ਸਾਰੀ ਉਮਰ ਨਾਮ ਦਾਨ ਕਰਦਾ ਪਰ ਹੇ ਸੰਤ ਜੀ ਹੁਣ ਮੇਰਾ ਉਨਾਂ ਜਮਦੂਤਾਂ ਨਾਲ ਚਾਰ ਘੜੀਆਂ ਦਾ ਤਕਰਾਰ ਸੀ ਸੋ ਬੀਤ ਗਈਆਂ ਹੈਂ ਤੇ ਹੁਣ ਮੈਂ ਆਪ ਹੀ ਓਨਾਂ ਤਾਈਂ ਜਾਇ ਮਿਲਾਂ ਨਹੀਂ ਤਾਂ ਮਤ ਚਿਰ ਲਗ ਜਾਵੇ ਕਿਉਂ ਜੋ ਅੱਗੇ ਜਦ ਮੈਨੂੰ ਜਮ ਪੁਰੀ ਲੈ ਗਏ ਸਾਨ ਤਾਂ ਬੜੀ ਮਾਰ ਕੀਤੀ ਸਾਨੇ ਸੋ ਮੈਨੂੰ ਓਨਾਂ ਥੀਂ ਬੜਾ ਭਉ ਆਉਂਦਾ ਹੈ ਏਸ ਵਾਸਤੇ ਮੈਂ ਚਲਿਆ ਹਾਂ ਤਾਂ ਉਸ ਸਿੱਖ ਨੇ ਕਹਿਆ ਸ਼ਾਹ ਜੀ ਅਜੇ ਤੈਨੂੰ ਪ੍ਰਤੀਤ ਨਹੀਂ ਆਉਂਦੀ ਜੋ ਦੇਖ ਉਨਾਂ ਜਮਦੂਤਾਂ ਤੈਨੂੰ ਓਥੇ ਹੀ ਛਡ ਦਿੱਤਾ ਹੈ ਤੇ ਸਭ ਬੰਧਨ ਤੇਰੇ ਲਾਹਿ ਦਿੱਤੇ ਹੈਂ ਤੇ ਏਥੋਂ ਤੈਨੂੰ ਕੋਈ ਨਹੀਂ ਲਜਾਂਦਾ ਜਮਦੂਤ ਛੱਡ ਕੇ ਇੱਥੋਂ ਤੇਰੇ ਤਾਈਂ ਧਰਮ ਰਾਜਾ ਵੀ ਨਹੀਂ ਮੰਗਾ ਸਕਦਾ ਤੇ ਨਾ ਇੱਥੋਂ ਤੀਕਰ ਕਿਸੇ ਨੂੰ ਹੁਕਮ ਹੈ ਜੋ ਆਵੇ ਅਤੇ ਸ਼ਾਹ ਜੀ ਹੁਣ ਇੱਥੇ ਤੈਨੂੰ ਅਏ ਨੂੰ ਬਹੁਤ ਦੇਰ ਹੋ ਗਈ ਹੈ ਓਹ ਜਮਦੂਤ ਓਥੋਂ ਚਲੇ ਗਏ ਅਤੇ ਉਨਾਂ ਦੀ ਸ਼ਕਤ ਨਹੀਂ ਕਿ ਇੱਥੇ ਆਇ ਸਕਨ ਅਬ ਤੇਰਾ ਜਨਮ ਮਰਨ ਕੱਟਿਆ ਗਿਆ ਹੈ ਹੁਣ ਤੂੰ ਬੈਠ ਕਰ ਸ੍ਰੀ ਵਾਹਿਗੁਰੂ ਮੰਤ੍ਰ ਦਾ ਜਾਪ ਕਰ ਤੂੰ ਡਰ ਮਤ ਸੰਤਾਂ ਦੀ ਸੇਵਾ ਕਰ ਸ੍ਰੀ ਗੁਰੂ ਜੀ ਕਾ ਬਚਨ ਹੈ ਜੋ ਕੋਈ ਏਕ ਮਨ ਹੋਇ ਕੇ ਪਰਮੇਸ਼ਰ ਦਾ ਜਾਪ ਕਰੇਗਾ ਯਾ ਸੁਣੇਗਾ ਯਾ ਸੁਣਾਵੇਗਾ ਉਸ ਉੱਪਰ ਜਮਦੂਤਾਂ ਔਰ ਧਰਮਰਾਜਾ ਕਾ ਬਲ ਨਾ ਪਵੇਗਾ ਤੇ ਪਾਪ ਪੁੰਨ ਸਭ ਤਿਸ ਕੋ ਕਬੀ ਨਹੀਂ ਲਗੇਗਾ॥ ਇਸ ਪਰ ਗੁਰੂ ਜੀ ਇੱਕ ਸਲੋਕ ਕਹਿਆ ਹੈ ॥ ਜਿਹ ਸਾਧੂ ਗੋਬਿੰਦ ਭਜਨ ਕੀਰਤਨ ਨਾਨਕ ਨੀਤ ॥ ਣਾ ਹਉ ਣਾ ਤੂੰ ਣਾ ਛੁਟੈ ਨਿਕਟਿ ਨ ਜਾਈਅਹੁ ਦੂਤ ॥ ੧ ॥ ਹੇ ਸ਼ਾਹ ਜੀ ਧਰਮਰਾਜ ਕੋ ਹੁਕਮ ਹੈ ਹੇ ਧਰਮਰਾਜ ਜਿੱਥੇ ਸੰਤ ਸੰਗ ਹੋਇ ਔਰ ਗੋਬਿੰਦ ਕਾ ਭਜਨ ਹੋ ਅਥਵਾ ਕੀਰਤਨ ਹੋਤਾ ਹੋਵੇ ਉਸ ਅਸਥਾਨ ਪਰ ਤੂੰ ਜਮ ਦੂਤਾਂ ਕੋ ਨਹੀਂ ਭੇਜਨਾ ਜੇਕਰ ਕੋਈ ਜਾਵੇਗਾ ਤੇ ਤੂੰ ਭੀ ਤੇ ਮੈਂ ਭੀ ਨਾ ਲੇ ਆਵਾਂਗੇ ਹੋਰਾਂ

ਬਚਨ ਹੈ ਜੇਕੋਈ ਜੀਵ ਕਹੇ ਜੋ ਪਰਮੇਸ਼ਰ ਦੇ ਪਿਆਰਿਆਂ ਨੂੰ ਆਯਾਂ ਨੂੰ ਕਹੇ ਆਈਏ ਜੀ ਬੈਠੀਏ ਜੀ ਅਥਵਾ ਜੀ ਆਂਉਂਦਿਆਂ ਨੂੰ ਇਤਨਾਂ ਮਾਤਰ ਵੀ ਆਖਣ ਦਾ ਏਹ ਮਹਾਤਮ ਹੈ ਕਿ ਭਾਵੇਂ ਓਹ ਕੈਸਾਹੀ ਪਾਪੀ ਹੋਵੇ ਉਸਦੇ ਸੰਪੂਰਨ ਅਪਰਾਧ ਪਰਮੇਸ਼ਰ ਮਾਫ਼ ਕਰ ਦੇਂਦਾ ਹੈ ਅਰ ਜਮ ਉਸਨੂੰ ਦਰਸ਼ਨ ਨਾ ਦੇਵੇਗਾ ਨਾਮ ਜਪਣੇ ਦਾ ਏਹ ਮਹਾਤਮ ਹੈ ਉਸਕੇ ਜਨਮ ਮਰਨ ਸਭ ਕੱਟੇ ਜਾਂਦੇ ਹੈਨ ਪਰਮੇਸ਼ਰ ਕੇ ਪਰਮਧਾਮ ਕੋ ਪ੍ਰਾਪਤ ਹੋਵੇਗਾ ॥

## ਅੱਗੇ ਸਾਖੀ ਇੱਕ ਚੋਰ ਦੇ ਪ੍ਰਥਾਇ ਹੋਈ

ਇੱਕ ਚੋਰ ਸੀ ਪਰ ਉਸ ਚੋਰ ਦਾ ਏਹ ਕੰਮ ਸੀ ਜੋ ਚੋਰੀ ਕਰਕੇ ਗੁਜ਼ਾਰਾ ਕਰਦਾ ਸੀ ਜਾਂ ਕਿਤਨੀਕ ਮੁੱਦਤ ਗੁਜ਼ਰੀ ਤਾਂ ਓਹਚੋਰ ਹੁਕਮਸੱਤ ਹੋਇ ਗਿਆ ਤਾਂ ਪਿੱਛੇ ਉਸਦਾ ਪੁੱਤ੍ਰ ਰਹਿ ਗਿਆ ਪਰ ਸੱਤ ਬਰਸਾਂ ਦਾ ਸੀ ਤੋ ਇੱਕ ਦਿਨ ਉਸਲੜਕੇਨੇ ਆਪਣੀ ਮਾਤਾ ਨੂੰ ਪੁੱਛਿਆ ਕਿ ਮਾਤਾਜੀਮੇਰਾ ਪਿਤਾਕੀ ਰੁਜ਼ਗਾਰ ਕਰਦਾ ਸੀ ਸੋ ਕਹੁ ਤਾਂ ਉਸਦੀ ਮਾਤਾ ਸਿਆਣੀ ਸੀ ਉਸ ਨੇ ਦੇਖਿਆ ਕਿ ਅਜੇ ਏਹ ਇਆਣਾਹੈ ਤੇ ਏਹ ਚੋਰੀ ਦਾ ਮਾਂਮਲਾ ਬੜਾ ਸਖ਼ਤ ਹੈ ਜੇ ਕਿਤੇ ਪਕੜਿਆ ਗਿਆ ਤੇ ਮਾਰ ਪਈ ਤਾਂ ਏਹਦੱਸ ਦੇਵੇਗਾ ਤੇ ਨਾਲ ਮੈਂ ਭੀ ਖ਼ਰਾਬ ਹੋਵਾਂਗੀ ਅਜੇ ਏਹ ਵੱਡਾ ਹੋ ਲਵੇ ਏਹ ਵਿਚਾਰ ਕੇ ਕਹਿਣ ਲਗੀ ਪੁੱਤ੍ਰ ਅਜੇ ਤੇਰੇ ਪਿਤਾ ਦਾ ਖੱਟਿਆ ਹੋਯਾ ਬਹੁਤ ਹੈ ਤੂੰ ਖਾਹੁ ਪੀਉ ਜਦ ਤੂੰ ਸਿਆਣਾ ਹੋਵੇਂਗਾਤਾਂ ਤੈ ਨੂੰ ਦੱਸਾਂਗੀ ਫੇਰ ਤੂੰ ਓਹ ਰੁਜ਼ਗਾਰ ਕਰੀਂ ਤਾਂ ਓਹ ਲੜਕਾਚੁਪ ਕਰ ਰਹਿਆ ਅਰ ਲਗਾਓਹ ਲੜਕਾ ਖੇਡਨ ਜਦ ਕੋਈ ਮੁੱਦਤ ਗੁਜ਼ਰ ਗਈ ਇਤਨੇ ਚਿਰ ਓਹ ਲੜਕਾ ਹੁਸ਼ਿਆਰ ਹੋਇ ਗਿਆ ਤੇ ਇਕ ਦਿਨ ਮਾਤਾ ਨੂੰ ਕਹਿਨਲੱਗਾ ਕਿ ਮਾਤਾ ਜੀ ਜੋ ਮਰਦ ਭਗਵਾਨ ਨੇ ਪੈਦਾ ਕੀਆ ਹੈ ਸੋ ਰੁਜ਼ਗਾਰ ਵਾਸਤੇ ਪੈਦਾ ਕੀਤਾਹੈ ਬਿਨਾਂ ਰੁਜ਼ਗਾਰ ਇਨਸਾਨ ਨਹੀਂ ਚਾਹੀਦਾ ਸੋ ਤੂੰ ਮੈਨੂੰ ਦੱਸਜੋ ਮੇਰਾਪਿਤਾ ਕੀਰੁਜ਼ਗਾਰ ਕਰਦਾ ਸੀ ਸੋ ਕਹੁ ਤਾਂ ਉਸਦੀ ਮਾਤਾ ਨੇ ਦਿਲ ਵਿਚ ਸਮਝਿਆ ਕਿਹੁਣ ਏਹ ਉਮਰ ਕਰਕੇ ਭੀ ਬੜਾਹੈ ਤੇ ਹੁਣ ਗੱਲਾਂ ਵੀ ਸਿਆਣਪ ਦੀਆਂ ਕਰਦਾ ਹੈ ਤੇ ਹੁਣ ਮੈਂ ਇਸਨੂੰ ਦੱਸ ਦੇਵਾਂ ਤਾਂ ਉਸਦੀਮਾਂ ਨੇ ਆਖਿਆ ਪੁੱਤ੍ਰ ਤੂੰ ਮੈਨੂੰ ਧਰਮ ਦੇ ਦੋਇ ਬਚਨ ਦੇਹ ਤਾਂ ਮੈਂ ਸਭ ਤੈਨੂੰ ਦੱਸ ਦੇਵਾਂਗੀ ਤਾਂਉਸ ਲੜਕੇ ਕਹਿਆਂਮਾਤਾ ਜੀ ਓਹ ਬਚਨ ਕੇਹੜੇ ਹੈਨ ਜੋ ਮੈਂ ਦੇਵਾਂ ਤਾਂ ਮਾਂ ਨੇ ਕਹਿਆ ਹੇਪੁੱਤ੍ਰ ਇੱਕ ਤਾਂ ਬਚਨ ਏਹ ਹੈ ਜੋ ਤੂੰ ਕਿਸੇ ਨੂੰ ਆਪਣਾ ਰੁਜ਼ਗਾਰ ਨਹੀਂ ਦੱਸਣਾ ਭਾਵੇਂ ਕੋਈ ਤੈਨੂੰ ਮਾਰ ਸੁੱਟੇ ਅਤੇ ਦੂਜਾ ਏਹ ਹੈ ਭਾਵੇਂ ਤੈਨੂੰ ਕੋਈ ਤੇਰੇ ਨਾਲ ਕੈਸਾ ਮਿਤ੍ਰਾਨਾ ਕਰੇਧਰਮਸਾਲਾਨਹੀਂਜਾਣਾ ਤੇ ਨਾਹੀਂ ਕੋਈ ਓਥੋਂ ਦਾ ਸ਼ਬਦ ਹੀ ਕੰਨੀਂ ਸੁਣਨਾ ਸਾਡੇ ਪਛ-ਵਾੜੇ ਹੈ ਓਥੋਂ ਦੀ ਕਦੀ ਲੰਘਣਾਵੀ ਨਹੀਂ ਤਾਂ ਉਸਲੜਕੇ ਨੇ ਮੰਨਲਏਤਾਂ ਬਚਨ ਦੇਦਿੱਤਾ ਤਾਂ ਮਾਤਾ ਨੇ ਕਹਿਆ ਹੇ ਪੁੱਤ੍ਰ ਪਿਤਾਤੇਰਾ ਚੋਰੀ ਕਰਦਾਸੀ ਪਰ ਤੂੰ ਬੀ ਚੋਰੀ ਕਰਨੀ ਹੋਵੇ ਗੀ ਪਰ ਏਹਕੰਮ ਕਰੀਂ ਜੇਪੁੱਤ੍ਰ ਤੂੰ ਪਕੜਿਆਜਾਵੇਂ ਤਾਂ ਤੈਨੂੰਭਾਵੇਂ ਕੁਝ ਕਹਿਣ ਪਰ ਤੂੰ ਰੁਜ਼ਗਾਰ ਚੋਰੀ ਦਾ ਨਹੀਂ ਦੱਸਣਾ ਬਲਕੇ ਸਿਰੋਂ ਵੀ ਤੈਨੂੰ ਮਾਰਦੇਨ ਪਰ ਦੱਸੀਂਨਾ ਉਸਨੇ ਕਹਿਆ ਭਲਾਮਾਤਾ

ਜੀ ਤਾਂ ਫੇਰ ਓਹ ਬਾਲਕ ਲਗਾ ਚੋਰੀ ਕਰਨ ਇੱਕ ਦਿਨ ਦੀ ਬਾਤ ਹੈ ਉਸਨੂੰ ਸ੍ਰੀ ਗੁਰੂਜੀਕਾ ਦਰਸ਼ਨ ਹੋਇ ਗਿਆ ਉਸਦਾ ਭਲਾ ਜੋ ਹੋਣਾ ਸੀ ਇਕ ਦਿਨ ਓਹ ਚੋਰ ਜੋ ਨਿਕਲਿਆ ਤਾਂ ਰਾਜੇ ਦੇਭੰਡਾਰ ਨੂੰ ਜਾ ਭੰਨਿਓਸ ਤਾਂ ਸਵੇਰ ਹੋਈਤਾਂ ਖ਼ਬਰ ਹੋਈ ਕੁਛ ਪਤਾ ਨਾ ਲੱਗੇ ਤਾਂ ਰਾਜੇ ਨੇ ਇਕ ਫਫੇਕੁਟਣੀ ਨੂੰ ਕਹਿਆ ਕਿ ਚੋਰ ਸਹੀ ਕਰ ਤਾਂ ਓਸਨੇ ਕਹਿਆਂ ਜੀ ਬਹੁਤ ਹੱਛਾ ਕੁਟਨੀ ਲਗੀ ਸ਼ਹਿਰ ਦੀ ਗਲੀਗਲੀ ਫਿਰਨ ਉਧਰ ਚੋਰ ਦੀ ਮਾਂ ਨੇ ਕਹਿਆ ਪੁੱਤ੍ਰ ਕੁਛ ਅੰਨ ਚਾਹੀਦਾ ਹੈ ਉਸਨੇ ਕਹਿਆ ਮਾਤਾਜੀ ਭਲੀਬਾਤ ਤਾਂਉਹ ਚੋਰਜਾਕੇ ਕਣਕ ਦੀ ਪੰਡ ਸਿਰ ਉੱਪਰ ਚੁੱਕ ਕੇ ਲਈ ਆਉਂਦਾ ਸੀ ਤੇ ਘਰ ਦੇ ਨਜ਼ੀਕ ਆਇ ਗਿਆ ਤਾਂ ਅੱਗੇ ਸੰਤਰੀ ਆਯਾ ਤਾਂ ਚੋਰ ਨੇ ਵੇਖਿਆ ਕਿ ਸੰਤਰੀ ਆਉਂਦਾ ਹੈ ਪਰ ਲਚਾਰੀ ਓਹ ਪਿੱਛੇ ਹਟਿਆ ਤਾਂ ਓਥੇ ਧਰਮ ਸਾਲਾ ਹੈਗੀ ਸੀ ਤੇ ਉਸ ਚੋਰ ਨੇ ਕੰਨਾਂ ਵਿਚ ਉਂਗਲੀਆਂ ਦੇ ਲੱਈਆਂ ਜੋ ਦਿਲ ਵਿਚ ਵਿਚਾਰ ਕੀਤਾ ਏਥੋਂ ਦੀ ਕੋਈ ਗੱਲ ਮੇਰੇ ਕੰਨਾਂ ਵਿਚ ਨਾ ਪੈ ਜਾਵੇ ਏਹ ਸੋਚਕੇ ਅੰਦਰ ਆਇ ਵੜਿਆ ਅਤੇ ਕੰਡਾ ਪੈਰ ਵਿਚ ਲੱਗਾ ਤੇ ਸੱਜੇ ਹੱਥ ਨਾਲ ਚੋਰ ਪੁੱਟਣ ਲਗਾ ਤੇ ਧਰਮਸਾਲਾ ਵਿਚ ਸਿੱਖ ਨੂੰ ਸ਼ਬਦਕਾ ਵਿਚਾਰ ਕਰਕੇ ਸੁਣਾ ਰਹੇ ਸਾਨ ਜੋ ਸ੍ਰੀ ਪਰਮੇਸ਼ਰ ਦੇ ਭਜਨ ਵਾਲੇ ਹੈਨ ਸੋ ਦੇਵਤੇ ਹੈਨ ਤੇ ਦੇਉਤਿਆਂ ਦਾ ਪਰਛਾਵਾਂ ਨਹੀਂ ਹੁੰਦਾ ਤੇ ਦੇਉਤਿਆਂ ਦੀਆਂ ਪਲਕਾਂ ਲਗਦੀਆਂ ਨਾਹੀਂ ਅਤੇ ਤਿਨਕਾ ਪਰਛਾਵਾਂ ਭੀ ਨਹੀਂ ਹੁੰਦਾ ਏਹ ਅਵਾਜ਼ ਚੋਰ ਦੇ ਕੰਨੀਂ ਪੈਗਈ ਤਾਂ ਚੋਰ ਨੇ ਕਹਿਆ ਭਾਈ ਏਹ ਅਵਾਜ਼ ਮੈਂ ਜਾਣ ਕੇ ਨਹੀਂ ਸੁਣੀ ਇਤਨੇ ਚਿਰ ਨੂੰ ਚੌਕੀਦਾਰ ਨਜ਼ੀਕ ਆਇ ਗਿਆ ਤਾਂ ਚੋਰ ਆਪਣੇ ਘਰ ਨੂੰ ਨੱਸ ਕੇ ਜਾਇ ਵੜਿਆ ਤੇ ਅਨਾਜ ਮਾਂ ਨੂੰ ਜਾਇ ਦਿੱਤਾ ਇਸੀ ਤਰਾਂ ਸਭ ਪਦਾਰਥ ਚੋਰ ਆਪਨੀ ਮਾਂ ਨੂੰ ਲਿਆ ਦਿਆ ਕਰੇ ਤੇ ਆਪਨੇ ਘਰ ਵਿਚ ਐਸ਼ ਬਹਾਰ ਕਰਨ ਜਾਂ ਕਿਤਨੇਕ ਦਿਨ ਬੀਤੇ ਤੇ ਕੁਟਣੀ ਦੇਖਿਆ ਮੈਂ ਸਾਰਾ ਸ਼ਹਿਰ ਫਿਰ ਕਰ ਦੇਖਿਆ ਹੈ ਸਭ ਲੋਕ ਆਪੋ ਆਪਣਾ ਰੁਜ਼ਗਾਰ ਕਰਦੇ ਹੈਨ ਪਰ ਓਹ ਦੋਵੇਂ ਮਾਂ ਪੁੱਤ੍ਰ ਬੈਠੇ ਹੀ ਖਾਂਦੇ ਹੈਨ ਤਾਂ ਉਸ ਕੁਟਨੀ ਮਨ ਵਿਚ ਵੀਚਾਰ ਕੀਤੀ ਕੇ ਤ੍ਰੀਮਤ ਹੋਇਕੇ ਕੱਤੇ ਨਾਹੀਂ ਤੇ ਮਰਦ ਹੋਕਰ ਕੋਈ ਰੁਜ਼ਗਾਰ ਨਾ ਕਰੇ ਤਾਂ ਉਨਾਂ ਦਾ ਗੁਜ਼ਾਰਾ ਕਿਸ ਤਰਾਂ ਚਲਦਾ ਹੈ ਜਾਣੇ ਪਰਮੇਸ਼ਰ ਜੋ ਚੋਰ ਤਾਂ ਏਹ ਹੀ ਹੋਸੀ ਪਰ ਉਸ ਕੁਟਣੀ ਨੇ ਪੱਕਾ ਪੱਕਾ ਆਪਣਾ ਮਨ ਜਮਾ ਲਿਆ ਕਿ ਬਗ਼ੈਰ ਇਸਦੇ ਚੋਰ ਹੋਰ ਕੋਈ ਨਾਹੀਂ ਤੇ ਨਾ ਕਦੀ ਉਸਨੂੰ ਕਿਤੇ ਸੌਦਾ ਲੈਂਦਾ ਦੇਖੇ ਫੇਰ ਕੁਟਣੀ ਨੇ ਕਿਤਨੇਕ ਦਿਨ ਓਸ ਮਹੱਲੇ ਵਿਚ ਭਿੱਛਿਆ ਮੰਗਣੀ ਸ਼ੁਰੂ ਕੀਤੀ ਪਰ ਜਦ ਕੁਛ ਭਿੱਛਿਆ ਪਵੇ ਉਸੇ ਦੇ ਘਰੋਂ ਪਵੇ ਕੁਟਣੀ ਮਨ ਵਿਚ ਵਿਚਾਰਿਆ ਕਿ ਹੁਣ ਮੈਂ ਇਸਨੂੰ ਕੁਛ ਆਖਿਆ ਤਾਂ ਚੋਰ ਕਿਤੇ ਨੱਸ ਜਾਏ ਤਾਂ ਫੇਰ ਕੀ ਕਰਾਂ ਗੀ ਉਸ ਕੁਟਣੀ ਨੇ ਰਾਜੇ ਨੂੰ ਜਾਇ ਖ਼ਬਰ ਦਿੱਤੀ ਕਿ ਹੇ ਰਾਜਾ ਜੀ ਮੈਂ ਤੇਰਾ ਚੋਰ ਦੇਖ ਲਿਆ ਹੈ ਪਰ ਮੈਨੂੰ ਆਪਨੇ ਸਿਪਾਹੀ ਦੇਹ ਤਾਂ ਮੈਂ ਚੋਰ ਨੂੰ ਪਕੜਾ ਦੇਨੀ ਹਾਂ ਤਾਂ ਉਸ ਰਾਜਾ ਨੇ ਉਸ ਕੁਟਣੀ ਦੇ ਨਾਲ ਆਪਣੇ ਪਿਆਦੇ ਦੇ ਦਿੱਤੇ ਕਹਿਆ ਭਾਈ ਜਿਸਨੂੰ ਏਹ ਕੁਟਣੀ ਕਹੇ ਉਸਨੂੰ ਮੇਰੇ ਪਾਸ ਲੈ ਆਵਣਾ ਤਾਂ ਪਿਆਦੇ

ਉਸਦੇ ਨਾਲ ਗਏ ਤਾਂ ਕੁਟਣੀ ਉਸ ਚੋਰਨੂੰ ਜਾਇ ਕਰ ਪਕੜਾਇ ਲਿਆਈ ਅਤੇ ਰਾਜੇ ਦੇ ਸਾਮਨੇ ਹਾਜ਼ਰ ਕੀਤਾ ਅਤੇ ਰਾਜੇ ਨੇ ਪੁੱਛਿਆ ਕਿ ਤੂੰ ਚੋਰੀ ਕੀਤੀ ਹੈ ਪਰ ਉਸ ਚੋਰ ਨੇ ਆਪਣੇ ਮਨ ਮੇਂ ਕਹਿਆ ਕਿ ਭਾਵੇਂ ਮੈਨੂੰ ਕੁਛ ਕਰਨ ਮੈਂ ਤਾਂ ਨਹੀਂ ਜ਼ਬਨੋਂ ਕਹਿਣਾ ਕਿ ਮੈਂ ਚੋਰੀ ਕੀਤੀ ਹੈ ਤਾਂ ਰਾਜੇ ਨੇ ਹੁਕਮ ਦਿੱਤਾ ਇਸਨੂੰ ਮਾਰੋ ਤਾਂ ਉਸ ਚੋਰਨੂੰ ਲੱਗੇ ਮਾਰਨ ਕਿਤਨੇਕ ਦਿਨ ਉਸਨੂੰ ਮਾਰ ਪਈ ਪਰ ਉਸ ਨਾਂ ਕਹਿਆ ਕਿ ਮੈਂ ਚੋਰੀ ਕੀਤੀ ਹੈ ਤਾਂ ਰਾਜੇ ਦੇ ਮਨ ਵਿਚ ਵੀਚਾਰ ਆਈ ਭਾਈ ਮੈਂ ਇਸਨੂੰ ਐਵੇਂ ਹੀ ਮਾਰ ਕਰਾਉਂਦਾ ਰਹਿਆ ਹਾਂ ਤੇ ਜੇ ਇਸਨੇ ਚੋਰੀ ਕੀਤੀ ਹੁੰਦੀ ਤਾਂ ਏਹ ਦੱਸ ਦੇਂਦਾ ਤੇ ਨਾਲੇ ਏਹ ਅਜੇ ਬਾਲਕ ਹੈ ਤੇ ਇਸਨੂੰ ਅਜੇਹੀ ਮਾਰ ਪਈ ਜੋ ਦੇਖਨ ਵਾਲਿਆਂ ਦਾ ਦਿਲ ਕੰਬ ਗਿਆ ਹੈ ਤੇ ਇਸ ਬਾਲਕ ਨਹੀਂ ਕਹਿਆ ਜੋ ਮੈਂ ਕੁਛ ਚੁੱਕਿਆ ਹੈ ਇਸ ਬਾਤ ਨੂੰ ਰਾਜੇ ਵਿਚਾਰਿਆ ਕਿ ਮੈਂ ਜੋ ਹਾਂ ਤੇ ਰਾਜਾ ਹਾਂ ਪਰ ਜੇ ਏਹ ਬਾਲਕ ਸੱਚਾ ਹੋਵੇ ਤੇ ਚੋਰ ਨਾ ਹੋਵੇ ਜਿਤਨਾ ਮੈਂ ਏਸਨੂੰ ਮਾਰਿਆ ਹੈ ਉਸਦਾ ਜਵਾਬ ਮੈਂ ਪਰਮੇਸ਼ਰ ਅੱਗੇ ਕੀ ਦੇਵਾਂਗਾ ਤਾਂ ਰਾਜੇ ਨੇ ਫਫੇਕੁਟਣੀ ਨੂੰ ਸਦਵਾਇਆ ਤੇ ਆਖਿਆ ਕੁਟਣੀ ਏਹ ਚੋਰ ਨਾਹੀਂ ਮੈਂ ਜਾਣਦਾ ਹਾਂ ਤਾਂ ਕੁਟਣੀ ਆਖਿਆ ਸੁਣੋ ਰਾਜਾ ਜੀ ਜੇਕਰ ਏਹ ਚੋਰ ਆਪਣੇ ਮੂਹੋਂ ਆਖੇ ਤਾਂ ਸੱਚ ਮੰਨੋਗੇ ਤਾਂ ਰਾਜੇ ਕਹਿਆ ਜੇ ਚੋਰ ਅਪਣੇ ਮੂਹੋਂ ਕਹੇ ਤਾਂ ਅਸੀ ਜਾਣਾਂਗੇ ਤਾਂ ਫਫੇਕੁਟਣੀ ਕਹਿਆ ਸੁਣੋ ਰਾਜਾ ਜੀ ਕਲ ਤੁਸੀ ਜਿਸਵਖਤ ਉਸਨੂੰ ਮਾਰਨ ਵਾਸਤੇ ਕੱਢੋਗੇ ਤਾਂ ਹੁਕਮ ਏਹ ਦੇਨਾ ਜੋ ਰੋਜ਼ ਮਾਰਨ ਨਾਲੋਂ ਇਸਨੂੰ ਫਾਸੀ ਦੇ ਦੇਓ ਪਰ ਹੋਰਵੀ ਸੁਣਨ ਤੇ ਚੋਰ ਨੂੰ ਵੀ ਮਲੂਮ ਹੋਜਾਵੇ ਕਿ ਮੈਨੂੰ ਹੁਣ ਮਾਰ ਦੇਣਗੇ ਫੇਰ ਜਬ ਉਸਨੂੰ ਬੰਦੀਖ਼ਾਨੇ ਵਿਚ ਪਾਉਨਾ ਤਾਂ ਦਰਵਾਨਾਂ ਨੂੰ ਏਹ ਹੁਕਮ ਦੇਣਾ ਕਿ ਨਾ ਜਿੰਦਰਾ ਤੇ ਨਾ ਕੁੰਡਾ ਮਾਰਨਾ ਬੂਹਾ ਭੀੜ ਦੇਣਾ ਤੇ ਜਦੋਂ ਮੈਂ ਆਵਾਂ ਕੋਈ ਬੋਲੇ ਨਾ ਤੇ ਜੋ ਮੈਂ ਉਸ ਨਾਲ ਗੱਲ ਕਰਾਂ ਅਥਵਾ ਉਹ ਕਰੇ ਸੋ ਲਿਖੀ ਜਾਣ ਏਹ ਬਾਤ ਰਾਜਾ ਨਾਲ ਕੁਟਣੀ ਕਰਕੇ ਓਥੋਂ ਚਲੀ ਗਈ ਜੋ ਸਵੇਰ ਹੋਈ ਤੇ ਕਚਹਿਰੀ ਵਿਚ ਓਹ ਚੋਰ ਸਦਵਾਕੇ ਰਾਜੇ ਨੇ ਕਹਿਆ ਭਾਈ ਏਸਨੂੰ ਰੋਜ਼ ਮਾਰਦੇ ਹੋ ਤੇ ਏਹ ਦਸਦਾ ਨਹੀਂ ਏਸਨੂੰ ਕੱਲ ਫਾਂਸੀ ਦੇਦੇਓ ਸਭਨੇ ਸੁਣ ਲਿਆ ਨਾਲੇ ਉਸ ਚੋਰ ਨੇ ਵੀ ਸੁਣਿਆ ਕਿ ਭਲਕੇ ਮੈਨੂੰ ਫਾਸੀ ਦਾ ਹੁਕਮ ਹੂਆ ਹੈ ਜਦ ਰਾਤ ਪਈ ਤੇ ਚੋਰ ਨੂੰ ਬੰਦੀਖ਼ਾਨੇ ਵਿਚ ਪਾ ਦਿੱਤਾ ਪੈਰੀਂ ਕਾਠ ਮਾਰਕੇ ਬੈਠਾ ਦਿੱਤਾ ਤੇ ਬੂਹਾ ਉਨਾਂ ਭੀੜ ਛੱਡਿਆ ਕੁੰਡਾ ਵੀ ਨਾ ਮਾਰਿਆ ਤੇ ਨਾ ਜੰਦਰਾ ਹੀ ਮਾਰਿਆ ਜਦ ਅੱਧੀ ਰਾਤ ਗਈ ਤਾਂ ਫਫੇਕੁਟਣੀ ਨੇ ਆਪਨੀ ਸੂਰਤ ਦੇਵੀ ਦੀ ਬਣਾਈ ਤੇ ਚਾਰ ਬਾਹਾਂ ਬਣਾਈਆਂ ਦੋ ਲਕੜੀ ਦੀਆਂ ਤੇ ਨਾਲੇ ਸਿਰ ਲਕੜੀ ਦਾ ਬਣਾਇਆ ਜ਼ੇਵਰ ਤੇ ਬਸਤ੍ਰ ਸੂਹੇ ਪਹਿਨੇ ਸੀਸ ਪਰ ਮੁਕਟ ਧਾਰਿਆ ਤੇ ਚਵਾਂ ਭੁਜਾਂ ਵਿਚ ਚਾਰ ਮਸਾਲਾਂ ਪਕੜੀਆਂ ਤੇ ਆਸਤੇ ਆਸਤੇ ਉਸ ਮੰਦਰ ਦੇ ਅੰਦਰ ਆਇ ਵੜੀ ਜਾਂ ਉਸ ਚੋਰਨੇ ਦੇਖਿਆ ਕਿ ਮਸਾਲਾਂ ਦਾਂ ਚਾਨਣ ਹੈ ਜਦ ਉਠਕੇ ਦੇਖੇ ਸਾਖਯਾਤ ਦੁਰਗਾ ਖੜੀ ਹੈ ਤਾਂ ਉਸ ਚੋਰ ਨੇ ਹੱਥ ਜੋੜ ਨਮਸਕਾਰ ਕੀਤੀ ਅਤੇ ਅਚਰਜ ਹੋਇ ਗਿਆ ਕਿ ਧੰਨ ਪਰਮੇਸ਼ਰ ਹੈ ਤਾਂ ਉਸ ਫਫੇਕੁਟਣੀ

ਚੋਰ ਨੂੰ ਆਖਿਆ ਬੇਟਾ ਤੂੰ ਮੇਰਾ ਪਿਆਰਾ ਭਗਤ ਹੈਂ ਤੇ ਤੈਨੂੰ ਇਸ ਰਾਜਾ ਨੇ ਬੜੀ ਭਾਰੀ ਸਜ਼ਾ ਦਿੱਤੀ ਹੈ ਏਸ ਵਾਸਤੇ ਮੈਂ ਤੇਰੇ ਪਾਸ ਆਈ ਹਾਂ ਜੇਕਰ ਕਹੇਂ ਤਾਂ ਇਸ ਰਾਜਾਂ ਨੂੰ ਮਾਰ ਦੇਵਾਂ ਜੇ ਕਹੇਂ ਤਾਂ ਇਸਦਾ ਨਗਰ ਗ਼ਰਕ ਕਰ ਦੇਵਾਂ ਪਰ ਤੂੰ ਮੈਨੂੰ ਸੱਚ ਸੱਚ ਆਖਦੇਹ ਰਾਜੇ ਦੀ ਚੋਰੀ ਕੀਤੀ ਹੈ ਕਿ ਨਹੀਂ ਕੀਤੀ ਦੇਖ ਬੱਚਾ ਮੇਰੇ ਪਾਸ ਲੁਕਾ ਨਾ ਕਰੀਂ ਤਾਂ ਚੋਰਨੇ ਜਾਣਿਆ ਕਿ ਏਹ ਸੱਚ ਭਵਾਨੀ ਹੈ ਤੇ ਮੈਂ ਇਸ ਦੇ ਅੱਗੇ ਸਭ ਦੱਸ ਦੇਵਾਂ ਜਾਂ ਚੋਰ ਨੇ ਮਨ ਵਿਚ ਦੱਸਣ ਦੀ ਤਿਆਰੀ ਕੀਤੀ ਤਾਂ ਉਸ ਦੇਵੀ ਦੇ ਨੇਤ੍ਰਾਂ ਵਲ ਨਜ਼ਰ ਕੀਤੀ ਤਾਂ ਨੇਤ੍ਰਾਂ ਦੀਆ ਪਲਕਾਂ ਝਮਕਦੀਆਂ ਹੈਨ ਤਾਂ ਚੋਰ ਨੂੰ ਧਰਮਸਾਲਾ ਵਾਲਾ ਸ਼ਬਦ ਯਾਦ ਆ ਗਿਆ ਕਿ ਦੇਵਤਾ ਕੇ ਨੇਤ੍ਰਾਂ ਕੀ ਪਲਕ ਨਹੀਂ ਲਗਦੀ ਅਤੇ ਨਾ ਦੇਵਤਾ ਦੇ ਸਰੀਰ ਦਾ ਪਰਛਾਵਾਂ ਹੁੰਦਾ ਹੈ ਏਹ ਬਾਤ ਓਸਨੂੰ ਯਾਦ ਹੋਈ ਤਾਂ ਉਸਨੇ ਮਨ ਮੇਂ ਕਹਿਆ ਕਿ ਧਰਮਸਾਲਾ ਵਾਲੇ ਸਿੱਖ ਆਖਦੇ ਸਾਨ ਕਿ ਜੋ ਭਗਤ ਭਜਨ ਕਰਨ ਵਾਲੇ ਭਜਨੀਕ ਦੇਵਤੇ ਹੋ ਜਾਂਦੇ ਹੈਨ ਤੇ ਉਨਾਂ ਦੀਆਂ ਪਲਕਾਂ ਨਹੀਂ ਲਗਦੀਆਂ ਅਤੇ ਇਸਦੀਆਂ ਤਾਂ ਪਲਕਾਂ ਝਮਕੀ ਦੀਆਂ ਹੈਨ ਤੇ ਏਹ ਭਵਾਨੀ ਕਾਹੇ ਦੀ ਹੈ ਏਹ ਤੇ ਕੋਈ ਛਲ ਹੈ ਏਹ ਬਾਤ ਚੋਰ ਆਪਨੇ ਮਨ ਵਿੱਚ ਸਮਝ ਕੇ ਆਪਨਾ ਸੱਚ ਆਖਣੋਂ ਰਹਿ ਗਿਆ ਤਾਂ ਚੋਰ ਨੇ ਹੱਥ ਜੋੜ ਕਰ ਕਹਿਆ ਹੇ ਮਾਤਾ ਜੀ ਜੇ ਮੈਂ ਚੋਰੀ ਕੀਤੀ ਹੁੰਦੀ ਤਾਂ ਤੂੰ ਕਿਆ ਨਾਹੀ ਜਾਂਣਦੀ ਮੈਨੇ ਤਾਂ ਚੋਰੀ ਨਾਹੀਂ ਕੀਤੀ ਰਾਜਾ ਤਾਂ ਮੈਨੂੰ ਈਵੇਂਈ ਮਰਵਾਉਂਦਾ ਹੈ ਜਾਂ ਏਹ ਬਾਰਤਾ ਹੋਈ ਤਾਂ ਓਹ ਚਾਰੇ ਮਸਾਲਾਂ ਬੁਝ ਗਈਆਂ ਤੇ ਕਾਠ ਦਾ ਸ਼ੇਰ ਫਟ ਗਿਆ ਤੇ ਕਾਠ ਦੀਆਂ ਬਾਹਾਂ ਵੀ ਡਿਗ ਪਈਆਂ ਜਾਂ ਦਰਵਾਨਾਂ ਨੇ ਏਹ ਗੱਲ ਸੁਣੀ ਤਾਂ ਓਸੇ ਵਕਤ ਫਫੇਕੁਟਨੀ ਨੂੰ ਪਕੜ ਲਿਆ ਜਾਂ ਸਵੇਰ ਹੋਈ ਤੇ ਰਾਜੇ ਦੇ ਪਾਸ ਲੈ ਗਏ ਤੇ ਜਾਇਕਰ ਆਖਿਓਨੇ ਮਹਾਰਾਜ ਜੀ ਰਾਤ ਕਉ ਏਹ ਬਾਤ ਹੋਈ ਹੈ ਤਾਂ ਰਾਜੇ ਨੇ ਸਭ ਹਕੀਕਤ ਸੁਣੀ ਤੇ ਸਮਝ ਕੇ ਫਫੇਕੁਟਨੀ ਕੋ ਰਾਜੇ ਨੇ ਫਾਸੀ ਦੇ ਦਿੱਤਾ ਅਤੇ ਚੋਰ ਕਉ ਰਾਜੇ ਨੇ ਛੋਡ ਦਿੱਤਾ ਤੇ ਰਾਜੇ ਅਪਣੇ ਮਨ ਮੇਂ ਪਸਚਾਤਾਪ ਕੀਤਾ ਕਿ ਮੈਂ ਕੀ ਕੀਤਾ ਨਾਲੇ ਚੋਰੀ ਵੀ ਨਾ ਲੱਭੀ ਤੇ ਪਤਾ ਵੀ ਨਾ ਲਗਾ ਸੋ ਸ੍ਰੀ ਗੁਰੂ ਅੰਗਦ ਜੀ ਦੇ ਹਜ਼ੂਰ ਭਾਈ ਬਾਲਾ ਕਹਿਤਾ ਹੈ ਗੁਰੂ ਜੀ ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸ਼ਬਦ ਹੈਂ ਪਾਰਜਾਤ ਕੀ ਨਿਆਈਂ ਦੇਖੋ ਇਕ ਤੁਕ ਸੁਣਨ ਦੇ ਪਿੱਛੇ ਓਸ ਚੋਰ ਦੀ ਖ਼ਲਾਸੀ ਹੋ ਗਈ ਅਤੇ ਜੋ ਕੋਈ ਸਿੱਖ ਸ੍ਰੀ ਗੁਰੂ ਜੀ ਦੇ ਬਚਨ ਤੇ ਪ੍ਰਤੀਤ ਕਰੇਗਾ ਸੋ ਓਸ ਸਿੱਖ ਦਾ ਲੋਕ ਪ੍ਰਲੋਕ ਸਵਰ ਜਾਵੇਗਾ ਅਤੇ ਅੰਤ ਕਾਲ ਨੂੰ ਸ੍ਰੀ ਗੁਰੂ ਉਨਕਾ ਸ਼ੰਕਟ ਕੱਟਣਗੇ ਸਭ ਸੰਗਤ ਸ੍ਰੀ ਗੁਰੂ ਅੱਗੇ ਮੱਥਾ ਟੇਕਿਆ ਸਭ ਸੰਗਤ ਪਰ ਖ਼ੁਸ਼ੀ ਹੋਈ ॥

## ਆਗੇ ਸਾਖੀ ਇੱਕ ਸਿੱਖ ਨਾਲ ਹੋਈ

ਇੱਕ ਸਿੱਖ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਆਉਂਦਾ ਹੁੰਦਾ ਸੀ ਤੇ ਸਤਗੁਰੂ ਕੀ ਸੇਵਾ ਕਰ ਜਾਂਦਾ ਸੀ ਤਾਂ ਓਸ ਸਿੱਖ ਦਾ ਇੱਕ ਪੜੋਸੀ ਸਿੱਖ ਸੀ ਪਰ ਓਹ ਸਾਕਤ ਸੀ ਜਦ ਓਹ ਸਿੱਖ ਜਾਣ ਲੱਗਾ ਤਾਂ ਓਸ ਸਾਕਤ ਨੇ ਆਖਿਆ ਭਾਈ ਤੂੰ ਮੈਨੂੰ ਵੀ ਗੁਰੂ ਜੀ ਕੇ ਦਰਸ਼ਨ ਕਉ ਲੈ

ਚਲ ਤਾਂ ਓਹ ਸਾਕਤ ਸਿੱਖ ਤੇ ਨੇਮੀ ਸਿੱਖ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ ਚਲੇ ਜਦ ਉਸ ਸਿੱਖ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਿਆ ਗੁਰੂ ਜੀ ਮੈਨੂੰ ਵੀ ਆਪਨਾ ਸਿੱਖ ਕਰੋ ਜਾਂ ਏਹ ਬਾਤ ਹੋਈ ਤਾਂ ਸ੍ਰੀ ਗੁਰੂ ਨਾਨਕ ਦੇਵ ਘਟ ਘਟ ਕੀ ਜਾਨਣ ਵਾਲੇ ਓਸਦੇ ਰਿਦੇ ਦੀ ਸਮਝ ਕੇ ਚੁੱਪ ਕਰ ਰਹੇ ਤੇ ਓਹ ਸਿੱਖ ਬਾਹਰਲੇ ਵਿਲੋਂ ਕਹਿੰਦਾ ਸੀ ਪਰ ਜਦ ਕੁਛ ਦਿਨ ਗੁਜ਼ਰੇ ਤਾਂ ਫੇਰ ਓਸ ਸਿੱਖ ਨੇ ਕਹਿਆ ਮੈਨੂੰ ਸਿੱਖ ਕਰੋ ਸੋ ਉਸ ਸਿੱਖਨੂੰ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿੱਖਾ ਏਹ ਸਿੱਖੀ ਤੇਰੇ ਪਾਸੋਂ ਹੋਣੀ ਬੜੀ ਕਠਨ ਹੈ ਅਤੇ ਤੂੰ ਸਿੱਖੀ ਕਿਆ ਕਰਨੀ ਹੈ ਪਰ ਓਹ ਸਿੱਖ ਘੜੀ ਘੜੀ ਗੁਰੂ ਜੀ ਦੇ ਚਰਨੀਂ ਹੱਥ ਰੱਖੇ ਤੇ ਕਹੇ ਹੇ ਗ਼ਰੀਬ ਨਿਵਾਜ਼ ਜੀ ਮੇਰੇ ਉੱਪਰ ਕ੍ਰਿਪਾ ਦ੍ਰਿਸ਼ਟੀ ਕਰਹੁ ਜੀ ਏਹ ਬਚਨ ਬਹੁਤ ਵਾਰੀ ਓਸ ਸਿੱਖ ਨੇ ਕਹੇ ਤਾਂ ਇਕ ਦਿਨ ਸ੍ਰੀ ਗੁਰੂ ਸਾਹਿਬ ਜੀ ਨੇ ਕਹਿਆ ਸੁਣ ਭਾਈ ਸਿੱਖਾ ਜੇ ਤੂੰ ਸਿੱਖ ਬਣਨਾ ਹੈਂ ਤਾਂ ਅਮਕੀ ਉਜਾੜ ਵਿੱਚ ਇਕ ਚਿਖਾ ਬਲਦੀ ਹੈ ਓਸ ਚਿਖਾ ਵਿੱਚ ਪੈਕਰ ਆਵੇਂਗਾ ਤਾਂ ਤੈਨੂੰ ਸਿੱਖੀ ਦਾ ਮਾਰਗ ਦੱਸਾਂ ਗੇ ਏਹ ਬਾਤ ਸੁਣਕੇ ਸਿੱਖ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕੇ ਅੱਗੇ ਮੱਥਾ ਟੇਕ ਕਰ ਓਹ ਸਿੱਖ ਓਸ ਉਜਾੜ ਵਿੱਚ ਗਿਆ ਜਾਇਕਰ ਕਿਆ ਦੇਖੇ ਜੋ ਚਿਖਾ ਬਲ ਰਹੀ ਹੈ ਤਾਂ ਓਸ ਸਾਕਤ ਨੇ ਕਿਆ ਕੀਆ ਜੋ ਉਦਾਲੇ ਉਦਾਲੇ ਪਿਆ ਫਿਰੇ ਪਰ ਉਸ ਪਾਸੋਂ ਵਿੱਚ ਨਾ ਪਿਆ ਜਾਵੇ ਇਤਨੇ ਚਿਰ ਪਿੱਛੋਂ ਇੱਕ ਚੋਰ ਆਯਾ ਉਸਦੇ ਪਾਸ ਦੋ ਥੈਲੀਆਂ ਮੋਹਰਾਂ ਦੀਆਂ ਹੈਸਨ ਤਾਂ ਓਸ ਚੋਰ ਨੇ ਦੇਖਿਆ ਤਾਂ ਓਸਨੂੰ ਪੁੱਛਿਆ ਭਾਈ ਤੂੰ ਇਸ ਚਿਖਾ ਦੇ ਉਦਾਲੇ ਉਦਾਲੇ ਕਿਉਂ ਫਿਰਦਾ ਹੈਂ ਤਾਂ ਉਸ ਸਿੱਖ ਨੇ ਕਹਿਆ ਭਾਈ ਮੈਨੂੰ ਮੇਰੇ ਗੁਰਾਂ ਦਾ ਹੁਕਮ ਹੈ ਜੋ ਇਸ ਚਿਖਾ ਵਿੱਚ ਪੈ ਨਿਕਲੇਂਗਾ ਤਾਂ ਤੈਨੂੰ ਸਿੱਖੀ ਦੇਵਾਂਗੇ ਜਦ ਉਸ ਚੋਰ ਨੇ ਏਹ ਗੱਲ ਸੁਣੀ ਤਾਂ ਓਸਨੇ ਸਿੱਖ ਨੂੰ ਕਹਿਆ ਭਾਈ ਤੂੰ ਮੈਨੂੰ ਗੁਰੂ ਜੀ ਕਾ ਬਚਨ ਦੇਦੇ ਤੇ ਥੈਲੀਆਂ ਮੋਹਰਾਂ ਦੀਆਂ ਲੈ ਲੈ ਪਰ ਉਸਦੇ ਭਾਗ ਉਦੇ ਹੋਏ ਤੇ ਸਿੱਖ ਦੀ ਪ੍ਰਾਲਬਧ ਭੈੜੀ ਚੋਰ ਪਾਸੋਂ ਮਾਯਾ ਲੈਕੇ ਗੁਰੂ ਜੀ ਕਾ ਬਚਨ ਵੇਚ ਦਿੱਤਾ ਤਾਂ ਓਸ ਚੋਰ ਨੇ ਵਾਹਿਗੁਰੂ ਕਹਿਆ ਤੇ ਚਿਖਾ ਵਿੱਚ ਛਾਲ ਮਾਰੀ ਓਸੇ ਵਕਤ ਓਸਨੂੰ ਰਾਮ ਗਣ ਬੈਕੁੰਠ ਕਉ ਬਿਬਾਣ ਵਿੱਚ ਬੈਠਾ ਕੇ ਲੈ ਗਏ ਏਹ ਕਉਤਕ ਓਸ ਸਾਕਤ ਸਿੱਖ ਨੇ ਸਭ ਦੇਖਿਆ ਅਜੇ ਓਹ ਖੜੋਤਾਈ ਸੀ ਜਾਂ ਓਸ ਦੇ ਢੂੰਡਾਊ ਪਿੱਛੋਂ ਆਇ ਗਏ ਕਿਆ ਦੇਖਨ ਜੋ ਇਕ ਚਿਖਾ ਬਲ ਰਹੀ ਹੈ ਤੇ ਚੋਰ ਪਾਸ ਖੜੋਤਾ ਹੈ ਓਨਾਂ ਪੁੱਛਿਆ ਭਾਈ ਮੋਹਰਾਂ ਕਿੱਥੇ ਹੈਨ ਤਾਂ ਓਸ ਡਰਦੇ ਪਾਸੋਂ ਕੋਈ ਬਾਤ ਨਾ ਹੋਈ ਸਮੇਤ ਥੈਲੀਆਂ ਓਨਾਂ ਨੇ ਓਸ ਸਿੱਖ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਰਾਜੇ ਦੇ ਪਾਸ ਹਾਜ਼ਰ ਜਾਇ ਕੀਤਾ ਤਾਂ ਰਾਜੇ ਕਹਿਆ ਜੋ ਇਸਨੂੰ ਜਾਇਕਰ ਫਾਸੀ ਦੇ ਦੇਓ ਜਦ ਓਸ ਸਾਕਤ ਸਿੱਖ ਨੂੰ ਫਾਸੀ ਵਾਸਤੇ ਲੈ ਚਲੇ ਤੇ ਪੁੱਛਿਆ ਭਾਈ ਹੁਣ ਤੈਨੂੰ ਅਸੀ ਫਾਸੀ ਵਾਸਤੇ ਲੈ ਜਾਂਦੇ ਆਹੇ ਜੋ ਕੁਛ ਕਹਿਣਾ ਸੁਣਨਾ ਹਈ ਸੋ ਕਹਿ ਸੁਣ ਲੈ ਤਾਂ ਓਸਨੇ ਆਖਿਆ ਮੈਨੂੰ ਰਾਜੇ ਪਾਸ ਲੈ ਚੱਲੋ ਤਾਂ ਓਹ ਪਿਆਦੇ ਰਾਜੇ ਪਾਸ ਓਸਨੂੰ ਲੈ ਗਏ ਤਾਂ ਓਸਨੇ ਕਹਿਆ ਰਾਜਾ ਜੀ ਮੇਰੀ

ਇੱਕ ਬਾਤ ਸੁਣ ਲਓ ਤਾਂ ਰਾਜੇ ਆਖਿਆ ਸੱਚੇ ਸੱਚ ਆਖੀਂ ਤਾਂ ਉਸ ਸਿੱਖ ਨੇ ਆਪਣੀ ਜਿਸਤਰਹ ਗੁਜ਼ਰੀ ਸੀ ਸਭ ਹਕੀਕਤ ਰਾਜੇ ਦੇ ਪਾਸ ਸੁਣਾਇ ਦਿੱਤੀ ਤਾਂ ਰਾਜੇ ਨੇ ਸਮਝਿਆ ਇਹ ਤਾਂ ਕੋਈ ਸਿੱਖ ਹੈ ਅਤੇ ਨਾਲੇ ਸ੍ਰੀ ਗੁਰੂ ਸੱਚੇ ਦਾ ਦਰਸ਼ਨ ਕੀਤਾ ਹੈਸ ਏਸ ਕਰਕੇ ਰਾਜੇ ਨੇ ਉਸਨੂੰ ਛੱਡਦਿੱਤਾਂ ਓਹ ਸਿੱਖ ਉਥੋਂ ਆਪਣਾ ਛੁਟਕਾਰਾ ਕਰਵਾ ਕੇ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉਪਰ ਢਹਿ ਪਿਆ ਅਤੇ ਹੱਥ ਜੋੜ ਕੇ ਆਖਿਓਸੁ ਗੁਰੂ ਜੀ ਸਿੱਖੀ ਤਾਂ ਪਰੇ ਤੇ ਪਰੇ ਹੈ ਜੀਹੇ ਸ੍ਵਾਮੀ ਜੀ ਆਪਕਾਵਾਕ ਜੋ ਹੈ ਜੀ ਸੋ ਸੱਚ ਹੈ ਜੀ ਪਰ ਸੱਚੇ ਪਾਤਸ਼ਾਹ ਜੀ ਤੇਰੀਆਂ ਤੂੰਹੀ ਜਾਣੇ ਜੀ ਹੇ ਗਰੀਬਨਿਵਾਜ਼ ਜੀ ਮੇਰੀ ਭੁੱਲ ਬਖ਼ਸ਼ੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਸਿੱਖਾ ਤੂੰ ਆਪਣੇ ਘਰ ਜਾਇ ਕੇ ਆਏ ਗਏ ਸਿੱਖ ਸਾਧ ਦੀ ਟਹਿਲ ਸੇਵਾ ਪ੍ਰੀਤ ਨਾਲ ਤਨ ਮਨ ਧਨ ਕਰਕੇ ਕਰਿਆ ਕਰ ਤਾਂ ਭਾਈ ਸਿੱਖਾ ਤੈਨੂੰ ਸਿੱਖੀ ਪ੍ਰਾਪਤਿ ਹੋਵੇਗੀ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਸਿੱਖ ਨੂੰ ਸਦਗਤੀ ਹੋਵਣ ਦਾ ਮਾਰਗ ਦੱਸਿਆ ਹੈ ਤਾਂ ਉਸ ਸਾਕਤ ਸਿੱਖ ਨੂੰਵੀ ਮਹਾਰਾਜਾ ਜੀ ਨੇ ਸੱਤ ਨਾਮ ਦੇ ਕਰ ਸਿੱਖੀ ਦਾ ਹਿਤਕਾਰੀ ਕੀਆ॥

## ਅੱਗੇ ਸਾਖੀ ਗੁਬਿੰਦ ਲੋਕਾਂ ਨਾਲ

ਇੱਕ ਦਿਨ ਗੋਬਿੰਦ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਦਰਸ਼ਨ ਕੋ ਆਏ ਅਰ ਆਇਕਰ ਕਹਿਆ ਹੇ ਬਾਬਾ ਜੀ ਰਾਮ ਰਾਮ ਸੱਤਰਾਮ ਤਾਂ ਅੱਗੋਂ ਸ੍ਰੀ ਗੁਰੂ ਨਾਨਕ ਜੀ ਆਖਿਆ ਆਓ ਭਾਈ ਬੈਠੀਏ ਜੀ ਸੱਤ ਰਾਮ ਤਾਂ ਇਕ ਘੜੀ ਠਹਿਰਕਰ ਉਨਾਂ ਗੋਬਿੰਦ ਲੋਕਾਂ ਕਹਿਆ ਹੇ ਗੁਰੂ ਜੀ ਸਾਡੀ ਇੱਕ ਬੇਨਤੀ ਹੈ ਜੋ ਹੁਕਮ ਕਰੋ ਤਾਂ ਪੁੱਛੀਏ ਤਾਂ ਗੁਰੂ ਜੀ ਕਹਿਆ ਹੇ ਭਾਈ ਜੀ ਜੋ ਕੁਛ ਤੁਵਾਡੀ ਖ਼ੁਸ਼ੀ ਹੋਵੇ ਸੋ ਪੁੱਛੋ ਜੀ ਤਾਂ ਗੁਬਿੰਦ ਲੋਕਾਂ ਕਹਿਆ ਜੀ ਸ੍ਰੀ ਪਰਮੇਸ਼ਰ ਜੀ ਦੇ ਅਰਥ ਕਰਕੇ ਕੋਈ ਸ੍ਰੀ ਮਹਾਰਾਜ ਅਕਾਲਪੁਰਖ ਦੀ ਉਸਤਤਿ ਕਰਕੇ ਸੁਣਾਓ ਜੀ ਏਸ ਬਾਤ ਕੋ ਗੁਰੂ ਜੀ ਸੁਣਿਆਂ ਤੇ ਕਹਿਆ ਮੈਂ ਬਲਿਹਾਰੇ ਜਾਂਵਾ ਜੀ ਉਨਕੇ ਉੱਪਰੋਂ ਵੀ ਬਲਿਹਾਰਨੇ ਜਾਵਾਂ ਜੋ ਮੇਰੇ ਪਰਮੇਸ਼ਰ ਦਾ ਜਸ ਸੁਣੇ ਭਾਈ ਤੁਸਾਂ ਵਿਟਹੁ ਕੁਰਬਾਨ ਜਾਵਾਂ ਜੀ ਪਰ ਜੀ ਤੁਸੀ ਜੋ ਸੰਸਾ ਪੁੱਛੋ ਸੋ ਓਸ ਵਾਹਿਗੁਰੂ ਜੀ ਦੀ ਕ੍ਰਿਪਾ ਸੇ ਦੱਸਾਂਗੇ ਤਾਂ ਓਨਾਂ ਗੋਬਿੰਦ ਲੋਕਾਂ ਕਹਿਆ ਜੀ ਗਰੀਬਨਿਵਾਜ਼ ਜੀ ਓਸ ਪਰਮੇਸ਼ਰ ਦਾ ਰੰਗ ਕੀ ਹੈ ਅਰ ਕਿਆ ਰੂਪ ਹੈ ਓਸਦਾ ਕਰਤੱਬ ਕਿਆ ਹੈ ਅਰ ਆਪ ਉਪਜਿਆ ਹੈ ਕਿ ਕਿਸੇ ਉਪਜਾਯਾ ਹੈ ਅਰ ਓਸ ਕਰਤੇ ਕਾ ਆਦਿ ਅੰਤ ਕਿਸਤੇ ਹੂਆ ਹੈ ਏਹ ਸਭ ਸੁਣਾਈਏ ਜੀ ਜੋ ਪਰਮੇਸ਼ਰ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਸੰਤ ਜਨੋਂ ਸ੍ਰੀ ਪਰਮੇਸ਼ਰ ਜੀ ਕੀ ਮਾਯਾ ਬਹੁਤ ਬਿਅੰਤ ਹੈ ਜਿਸਦਾ ਕੋਈ ਅੰਤ ਨਹੀਂ ਕਹਿਆ ਜਾਂਦਾ ਜੋ ਸੁਕਲ ਪੱਖ ਤੇ ਕ੍ਰਿਸ਼ਨਾ ਪੱਖ ਹੈ ਸੋ ਪਿਤ੍ਰੋਂ ਕਾ ਦਿਨ ਤੇ ਰਾਤ ਹੈ ਅਤੇ ਬਾਰਾਂ ਮਹੀਨੇ ਜੋ ਹੈਨ ਉਤ੍ਰਾਇਣ ਤੇ ਦਖਣਾਇਨ ਏਕ ਬਰਸ ਸੋ ਦੇਵਤਿਆਂ ਕਾ ਦਿਨ ਰਾਤ੍ਰ ਹੈ ਐਸੇ ਹੀ ਹਸਾਬ ਸੇ ਦੋ ਹਜ਼ਾਰ ਜੁਗ ਹੋਵੇ ਤਾਂ ਬ੍ਰਹਮਾ ਦਾ ਇਕ ਦਿਨ ਤੇ ਇਕ ਰਾਤ ਹੈ ਐਸੇ ਦਿਨ ਰਾਤ ਕੇ ਸੌ ਬਰਸ ਗੁਜ਼ਰੇਂ ਤਾਂ ਬ੍ਰਹਮਾ ਜੀ ਕੀ ਉਮਰਾ ਹੋ ਨਿਬੜਦੀ ਹੈ ਤੇ ਬਿਸ਼ਨ ਜੀ ਦਾ ਇੱਕ ਦਿਨ

ਤੇ ਰਾਤ ਹੋਤੀ ਹੈ ਐਸੇ ਹੀ ਹਜ਼ਾਰ ਬਰਸ ਹੋਵੇ ਤਾਂ ਬਿਸ਼ਨ ਜੀ ਦੀ ਉਮਰਾ ਹੋਤੀ ਹੈ ਬਿਸ਼ਨ ਜੀ ਦੀ ਸਾਰੀ ਉਮਰਾ ਤੋ ਸ਼ਿਵਜੀ ਕਾ ਇਕ ਦਿਨ ਤੇ ਇਕ ਰਾਤ ਹੋਤੀ ਹੈ ਐਸੇ ਹੀ ਸੌ ਬਰਸ ਗੁਜ਼ਰ ਜਾਨ ਤਾਂ ਸ਼ਿਵਜੀ ਕਾ ਇਕ ਦਿਨ ਤੇ ਰਾਤ ਗੁਜ਼ਰ ਜਾਂਦਾ ਹੈ ਤੇ ਏਸ ਹਿਸਾਬ ਉੱਪਰ ਸੌ ਬਰਸ ਹੋਵੇ ਤਾਂ ਸ਼ਿਵਾਂ ਦੀ ਉਮਰਾ ਹੁੰਦੀ ਹੈ ਹੇ ਸੰਤ ਜੀ ਜੇਹੜੀ ਪ੍ਰਮੇਸ਼ਰ ਦੀ ਮਾਯਾ ਹੈ ਓਹ ਇਕ ਨਿਮਖ ਪਰਮਾਨ ਬੀਤਦੀ ਹੈ ਅਤੇ ਨਿਮਖ ਅੱਖ ਦੇ ਮੀਟਣ ਤੇ ਖੋਲਣ ਨੂੰ ਆਖਦੇ ਹੈਨ ਪਰ ਹੇ ਸੰਤ ਜੀ ਮਾਯਾ ਦਾ ਅੰਤ ਨਹੀਂ ਪਾਯਾ ਜਾਂਦਾ ਤਉ ਤਿਸ ਮਾਯਾ ਦੇ ਸ੍ਵਾਮੀ ਦਾ ਅੰਤ ਕੈਸੇ ਆਵੇ ਤਿਸ ਭਗਵੰਤ ਦੀ ਬਿਅੰਤਤਾ ਨੂੰ ਵਰਨਨ ਕਰਕੇ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਰਾਗ ਗੂਜਰੀ ਵਿਚ ਸ਼ਬਦ ਆਖਿਆ॥ ਰਾਗ ਗੂਜਰੀ ਮਹਲਾ ੧

ਨਾਭ ਕਵਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖ ਕੰਠ ਸਵਾਰ॥ ਤਾਕਾ ਅੰਤ ਨ ਜਾਈ ਲਖਣਾ ਆਵਤ ਜਾਵਤ ਰਹੈ ਗੁਬਾਰ॥ ੧॥ ਪ੍ਰੀਤਮ ਕਿਉਂ ਬਿਸਰੈ ਮੇਰੇ ਪ੍ਰਾਨ ਅਧਾਰ॥ ਜਾਕੀ ਭਗਤ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰ॥ ੧॥ ਰਹਾਉ॥ ਰਵਿ ਸਸਿ ਦੀਪਕ ਜਾਕੇ ਤ੍ਰਿਭਵਨ ਏਕਾ ਜੋਤਿ ਮੁਰਾਰ॥ ਗੁਰਮੁਖ ਹੋਇ ਸੁ ਅਹਿਨਿਸ ਨਿਰਮਲ ਮਨਮੁਖ ਰੈਣ ਅੰਧਾਰ॥ ੨॥ ਸਾਧ ਸਮਾਧ ਕਰਹਿ ਨਿਤ ਝਗਰਾ ਦੁਹਿ ਲੋਚਨ ਕਿਆ ਹੇਰੈ॥ ਅੰਤਰ ਜੋਤ ਸ਼ਬਦ ਧੁਨਿ ਜਾਗੈ ਸਤਿਗੁਰ ਝਗਰ ਨਿਬੇਰੈ॥੩॥ ਸੁਰ ਨਰ ਨਾਥ ਬਿਅੰਤ ਅਜੋਨੀ ਸਾਚੈ ਮਹਲ ਅਪਾਰਾ॥ ਨਾਨਕ ਸਹਿਜ ਮਿਲੈ ਜਗ ਜੀਵਨ ਨਦਰ ਕਰਹਿ ਨਿਸਤਾਰਾ॥ ੪॥ ੧॥ ਤਿਸਕਾ ਪ੍ਰਮਾਰਥ ॥ ਗੁਰੂ ਜੀ ਕਹਿੰਦੇ ਹੈਨ ਸੁਣੋ ਭਾਈ ਗੁਬਿੰਦ ਲੋਕੋ ਸ੍ਰੀ ਪ੍ਰਮੇਸ਼ਰ ਜੀ ਕੀ ਆਦਿ ਬ੍ਰਹਮੇ ਨੇ ਇਉਂ ਖੋਲ੍ਹੀ ਥੀ ਜੋ ਪ੍ਰਥਮ ਸੁਤੇ ਪ੍ਰਕਾਸ਼ ਜੋ ਪ੍ਰਮੇਸ਼ਰ ਆਪਣੇ ਆਪ ਹੀ ਸ੍ਰੀ ਠਾਕਰ ਜੀ ਨਿਰੰਕਾਰ ਤੇ ਅਕਾਰ ਸਰਗੁਣ ਰੂਪ ਹੋਏ ਸੋ ਤਿਸ ਪਰਮੇਸ਼ਰ ਜੀ ਦੇ ਮੁਖ ਦੀ ਜੋਤ ਤੇ ਮਹਾਦੇਵ ਜੀ ਉਪਜਿਆ ਹੈ ਅਰ ਨਾਭ ਕਵਲ ਤੇ ਬ੍ਰਹਮਾ ਜੀ ਉਤਪਤ ਹੋਏ ਤਾਂ ਬ੍ਰਹਮਾ ਨੇ ਕਹਿਆ ਜੋ ਮੈਂ ਕੁਛ ਗਿਆਨ ਕਰਾਂ ਜੋ ਸ੍ਰੀ ਪਰਮੇਸ਼ਰ ਜੀ ਕੈਸਾ ਹੈ ਸੋ ਜੈਸੀ ਜੈਸੀ ਕਿਸੇ ਗਿਆਨੀ ਕੀ ਪ੍ਰੀਤ ਉਪਜੀ ਹੈ ਸੋ ਤੈਸੀ ਉਸਤਤਿ ਕਰਦਾ ਹੈ ਅਤੇ ਜੋ ਪ੍ਰਿਥਮ ਉਸਤਤਿ ਬ੍ਰਹਮਾ ਜੀ ਨੇ ਕਰੀ ਪਰ ਬ੍ਰਹਮਾ ਕੇ ਰਿਦੇ ਕਉ ਸ਼ਾਂਤਿ ਨ ਆਈ ਤਬ ਸ੍ਰੀ ਠਾਕਰ ਜੀ ਨੇ ਬ੍ਰਹਮਾ ਕੋ ਚਤੁਰ ਸ਼ਲੋਕ ਕਾ ਭਗਵਤ ਮੇਂ ਉਪਦੇਸ਼ ਕੀਆ ਤਬ ਸ੍ਰੀ ਬ੍ਰਹਮਾ ਜੀ ਕੋ ਸ਼ਾਂਤਿ ਆਇ ਗਈ॥ ਸ਼ਲੋਕ ॥ ਗਿਆਨੰ ਪਰਮ ਗੁਹਯੰਮੇਯਦਿ ਵਿਗਯਾਨ ਸਮਨ੍ਵਿਤੰਮ ਸਾਰ ਹਸਜੰਤਦੰ ਗੰਚਹਿ ਗ੍ਰਹਣ ਗਦਤੰਮਯਾ॥ ਯਾਵਾਨਹਿੰ ਯਥਾ ਭਾਵੋ ਯਦ ਰੂਪ ਗੁਣ ਕਰਮਕਃ ॥ ਤਥੈਵ ਤਤ੍ਵ ਵਿਗਯਾਨੰ ਮਸਤਤੇ ਮਦਨੁਗ੍ਰਹਾਤ॥ ਅਹੰਮੇਵਾ ਸਮੇਵਾਗ੍ਰੇ ਨਾਨਿਯਤ ਯਤ ਸਤ ਸਤ ਪਰੰ ॥ ਪਸਚਾਦਿਹੰ ਯਤੇ ਤਚਯੋ ਵਿਸਿਖਜੇਤ ਸੋ ਸਮਜਹੰ॥ ਰਿਤੇਰਥੰ ਯਤ ਪ੍ਰਤੀਯੇਤ ਨਾ ਪ੍ਰਤੀਯੇਤ ਚਾਤਮਨਿ॥ ਤਦ ਵਿੱਦਯਾ ਦਾਤ ਮਨੋ ਮਾਯਾ ਯਥਾ ਭ੍ਰਾਸੋ ਯਥਾਤਮਃ॥ ਯਥਾ ਮਹਾਂਤਿ ਭੂਤਾਨਿ ਭੂਤੇਖੂ ਚਾਵਚੇਖ੍ਹਨ

ਪ੍ਰਵਿਸਾਨੁ ਪ੍ਰਵਿਸਾਨਿ ਤਥਾ ਤੇਖੁ ਨਤੇ ਖੁਯਹੰ ॥ ਏਤਾਵ ਜਿਗਜ਼ਾਸੰ ਤਤ੍ਵ ਜਿਗਜ਼ਾਸੁ ਨਾਂਤ ਮਨਾ ॥ ਅਨ੍ਵੈ ਵਿਯਤਰੇਕਾ ਭਯਾਂਯਤ ਸਿਆਤ ਸਰਬਤ੍ਰ ਸਰਬਦਾ ਏਤਨਮਤੰ ਮਯਾ ਤਿਸ ਪਰਮੇਣ ਸਮਾਧਨਾ ॥ ਭਵਾਨ ਕਲਪ ਵਿਕਲਪੇ ਪੁਨਾ ਵਿਮੁਹਿਯਤਿ ਕਰ ਰਿਚਿਤ ॥

ਜਬ ਏਹ ਚਤੁਰ ਸ਼ਲੋਕ ਉਪਦੇਸ਼ ਕੇ ਕਹੇ ਤਾਂ ਬ੍ਰਹਮਾ ਨੇ ਕਹਿਆ ਹੇ ਭਗਵਨ ਕ੍ਰਿਪਾਨਿਧਾਨ ਜੀ ਇਸਕਾ ਅਰਥ ਮੇਰੇ ਤਾਈਂ ਬੁਝਾਇ ਸੁਝਾਇ ਦੇਵੇ ਤਾਂ ਭਗਵਾਨ ਕਹੇ ਹੇ ਬ੍ਰਹਮਾ ਮੇਰੇ ਚਿਤ ਤੇ ਏਹ ਹੈ ਜੋ ਮੇਰੇ ਨਾਮ ਕੀ ਸ਼ਰਨ ਬਿਨਾਂ ਉਧਾਰ ਕਿਸੀਕਾ ਨਹੀਂ ਹੋਤਾ ਪ੍ਰਿਥਮੇ ਤੋ ਦੋਇ ਸ਼ਲੋਕ ਮੇਂ ਉਪਦੇਸ਼ ਕੀਆ ਹੇ ਬ੍ਰਹਮਾ ਜੋ ਗਿਆਨ ਮੈਨੇ ਪਰਮ ਗੁਹਜ ਰੱਖਿਆ ਹੈ ਵਿਗਜ਼ਾਨ ਕੇ ਸਮੇਤ ਅਰ ਭਗਤ ਰੂਪ ਰਸ ਕੇ ਸਮੇਤ ਅਰ ਨਾਮ ਦਾਨ ਇਸ਼ਨਾਨ ਇਨ ਅੰਗੋਂ ਕੇ ਸਮੇਤ ਸੋ ਤੂੰ ਲੇਹ ਹੇ ਬ੍ਰਹਮਾ ਮੈਂ ਤੇਰੇ ਤਾਈਂ ਦੇਤਾ ਹੋਂ ॥ ੧ ॥ ਹੇ ਬ੍ਰਹਮਾ ਜੈਸਾ ਮੈਂ ਹੋਂ ਜੈਸਾ ਮੇਰਾ ਭਾਉ ਹੈ ਜੈਸਾ ਮੇਰਾ ਰੂਪ ਹੈ ਜੈਸੇ ਮੇਰਾ ਗੁਣ ਹੈ ਜੈਸੇ ਮੇਰੇ ਕਰਮ ਹੈਨ ਤੈਸੇ ਹੀ ਤੂੰ ਇਨ ਸ਼ਲੋਕੋਂ ਕਰਕੇ ਮੇਰੀ ਉਸਤਤਿ ਕਰ ਮੇਰੀ ਕ੍ਰਿਪਾ ਤੇ ॥ ੨ ॥ ਮੈਂ ਹੀ ਜਗਤ ਕੀ ਆਦਿ ਹੋਂ ਸਭ ਸੂਖਮ ਅਸਥੂਲ ਕਾ ਪਰ ਮੇਰੇ ਬਿਨਾਂ ਨਿਰਗੁਣ ਸਰਗੁਣ ਕਛ ਨਹੀਂ ਤੇ ਅਬ ਭੀ ਮੈਂ ਹੀ ਹਉਂ ਬਹੁੜ ਜਗਤ ਮੇਰੇ ਬਿਖੇ ਲੀਣ ਹੋ ਜਾਵੇਗਾ ਅਤੇ ਪੀਛੇ ਮੈਂ ਹੀ ਰਹਿ ਜਾਵੋਂਗਾ ॥ ੩ ॥ ਹੇ ਬ੍ਰਹਮਾ ਜੀ ਜੇਹੜੀ ਮਾਯਾ ਅਸੱਤ ਹੈ ਸੋ ਪੜੀ ਪ੍ਰਕਾਸ਼ਤੀ ਹੈ ਮੈਂ ਸੱਤ ਹੋਂ ਮੇਰੇ ਕੋ ਕੋਈ ਨਹੀਂ ਜਾਣ ਸਕਤਾ ਏਹੀ ਮੇਰੀ ਮਾਯਾ ਹੈ ਜੈਸੇ ਏਕ ਚੰਦ੍ਰਮਾ ਕੇ ਦੋ ਚੰਦ੍ਰਮਾਂ ਦੇਖ ਦ੍ਰਿਸ਼ਟੀ ਕੋ ਨਦਰ ਆਵਤਾ ਹੈ ਅਰ ਰਾਹ ਅਕਾਸ਼ ਮੇਂ ਅਸਥਿਤ ਭਈ ਹੈ ਚੰਦ੍ਰਮਾਂ ਸੂਰਜ ਕੇ ਸੰਗਮ ਬਿਨਾਂ ਦ੍ਰਿਸ਼ਟ ਨਹੀਂ ਆਵਤਾ ਤੈਸੇ ਹੀ ਮੇਰੀ ਮਾਯਾ ਅਦ੍ਰਿਸ਼ਟ ਹੈ ਦ੍ਰਿਸ਼ਟ ਨਹੀਂ ਆਂਵਦੀ ਅਰ ਮੈਂ ਸੱਤ ਹੋਂ ਪਰ ਸੰਤਾਂ ਦੇ ਸੰਗ ਬਿਨਾਂ ਨਹੀਂ ਦ੍ਰਿਸ਼ਟੀ ਆਂਵਦਾ ਜੈਜੇ ਪੰਜੇ ਭੂਤ ਤੇਜ ਵਾਇ ਪ੍ਰਿਥਵੀ ਅਕਾਸ਼ ਜਲ ਅਪਨੇ ਕਾਰਜਾਂ ਮੇਂ ਭੀ ਹੈਂ ਅਰ ਨਿਆਰੇ ਭੀ ਹੈਂ ਤੈਸੇ ਮੈਂ ਸਭ ਕੋ ਸੱਤਾ ਭੀ ਦੇ ਰਹਿਆ ਹਾਂ ਅਤੇ ਨਿਆਰਾ ਭੀ ਹੋਂ ਤੈਸੇ ਤੂੰ ਮੈਨੂੰ ਅਨਵਿਤ੍ਰੇਕ ਕਰ ਦੇਖ ਅਰ ਵਿਤ੍ਰੇਕ ਕਰ ਸਭ ਬਿਸਥਾਰ ਮੁਝ ਤੇ ਹੀ ਹੂਆ ਹੈ ਅਰ ਵਿਤ੍ਰੇਕ ਕਰ ਮੁਝਸੇ ਬਿਨਾਂ ਰਹਿਤਾ ਕੁਛ ਨਹੀਂ ਏਹ ਸੰਬੋਧਨ ਕਾ ਬ੍ਰਹਮੇ ਕੋ ਕਹਾ ਹੇ ਬ੍ਰਹਮਾ ਏਹ ਮੇਠਾ ਗਿਆਨ ਜਬ ਤੂੰ ਆਪਣੇ ਚਿਤ ਵਿਖੇ ਰੱਖੇਂਗਾ ਤੋ ਜਗਤ ਕੀ ਉਤਪਤਿ ਕੇ ਸਮੇ ਵਿਖੇ ਅਰ ਪ੍ਰਲੈ ਕੇ ਸਮੇ ਵਿਖੇ ਤੁਝਕੋ ਮੋਹ ਨਹੀਂ ਬਿਆਪੇਗਾ ਸਦਾ ਸ਼ਾਂਤਿ ਰਹੇਗੀ ਤਾਂ ਬ੍ਰਹਮਾ ਜੀ ਨੇ ਬਹੁਤ ਉਸਤਤਿ ਕਰੀ ਸ਼ਲੋਕ ਬੰਧੇ ਅਰ ਰਾਗ ਪਾਇਕਰ ਧੁਨੀ ਸਾਥ ਗਾਵਤਾ ਭਯਾ ਅਰ ਗਾਵ ਕਰ ਰੀਝਿਆ ਅਰ ਬੜਾ ਖੁਸ਼ੀ ਹੂਆ ਲਿਖ ਲਿਖ ਕਰਕੇ ਬਡੇ ਭਾਰੇ ਪੁਸਤਕ ਕਰਕੇ ਮ੍ਰਿਯਾਦਾ ਬੰਧੀਆਂ ਹੇ ਗੁਬਿੰਦ ਲੋਕੋ ਏਸ ਤਰਾਂ ਬ੍ਰਹਮਾ ਜੀ ਨੇ ਚਾਰ ਬੇਦ ਬਣਾਏ ਹੈਨ ਅਤੇ ਸ੍ਰੀ ਬ੍ਰਹਮਾ ਜੀ ਚਾਰ ਮੁਖ ਕਰਕੇ ਬੇਦਾਂ ਦਾ ਪਾਠ ਕੀਤਾ ਹੈ ਤਾਂ ਬ੍ਰਹਮਾ ਜੀ ਕੋ ਭਗਵਤ ਕੀ ਮਾਯਾ ਕੇ ਪ੍ਰਤਾਪ ਤੇ ਜੀਅ ਵਿਚ ਆਈ ਕਿ ਮੈਂ ਕਿੱਥੋਂ ਪੈਦਾ ਹੋਇਆ ਹਾਂ ਜਬ ਬ੍ਰਹਮਾ ਨੇ ਦੇਖਿਆ ਕਿ ਤਮਾਮ ਚਾਰੋਂ ਤਰਫ਼ ਪਾਣੀ ਪਾਣੀ ਨਦਰੀ ਆਵੇ ਹੋਰ ਕੁਛ ਨਹੀਂ

ਅਰ ਕਹਨੇ ਲਗਾ ਏਹ ਪਾਣੀ ਕਿਆ ਹੈ ਤਾਂ ਬ੍ਰਹਮੇ ਆਤਮੇ ਕਾ ਵਿਚਾਰ ਕੀਤਾ ਏਹ ਪਾਣੀ ਜੋਹੈ ਸੋ ਬ੍ਰਹਮਾ ਅਤੇ ਬ੍ਰਹਮਾ ਤੇ ਪਾਣੀ ਇੱਕੋ ਰੂਪ ਹੈ ਤਾਂ ਬ੍ਰਹਮਾ ਨੂੰ ਗਿਆਨ ਹੋਯਾ ਕਿ ਮੈਂ ਹੀ ਪਾਣੀ ਹੋਂ ਤਾਂ ਬ੍ਰਹਮਾ ਹੇਠ ਪਤਾਲ ਕਉ ਗਿਆ ਤੇ ਕਿਆ ਦੇਖੇ ਜੋ ਉਥੇ ਕਈ ਬ੍ਰਹਮੇ ਹੈਨ ਪਰ ਪਾਣੀ ਪਾਣੀ ਹੈ ਹੋਰ ਕੁਛ ਨਹੀਂ ਫੇਰ ਬ੍ਰਹਮਾ ਜੀ ਮੱਧਜ ਲੋਕ ਮੇਂ ਗਇਆ ਤੇ ਉਥੇ ਪਾਣੀ ਹੈ ਪਰ ਬ੍ਰਹਮੇ ਕਈ ਅਤੇ ਫੇਰ ਬ੍ਰਹਮਾ ਜੀ ਅਕਾਸ਼ ਕੋ ਗਏ ਤਾਂ ਉਥੇ ਵੀ ਬਹੁਤ ਬ੍ਰਹਮੇ ਦੇਖੇ ਨਾਲ ਪਾਣੀ ਹੈ ਜਿਤਨੇ ਦੀਪ ਲੋਅ ਹੈਨ ਸਾਰੇ ਬ੍ਰਹਮੇ ਹੀ ਹੈਨ ਅਰ ਜਹਾਂ ਜਹਾਂ ਦੇਖੇ ਤਹਾਂ ਹੀ ਆਪਨਾ ਆਪ ਹੀ ਦੇਖੇ ਤਾਂ ਫੇਰ ਬ੍ਰਹਮਾ ਜੀ ਆਪਨੇ ਅਸਥਾਨ ਆਯਾ ਤੇ ਕਹਿਨ ਲਗਾ ਕੇ ਜਲੇ ਬ੍ਰਹਮਾ ਥਲੇ ਬ੍ਰਹਮਾ ਹੈ ਭੀ ਬ੍ਰਹਮਾ ਹੋਸੀ ਭੀ ਬ੍ਰਹਮਾ ਥਾਨ ਥਨੰਤਰ ਵਿਖੇ ਬ੍ਰਹਮਾ ਆਦਿ ਜੁਗਾਦ ਭੀ ਬ੍ਰਹਮਾ॥ ਜਦ ਬ੍ਰਹਮਾ ਨੇ ਏਹ ਬਾਤ ਕਹੀ ਤਾਂ ਅਕਾਸ਼ ਬਾਣੀ ਹੋਈ ਹੇ ਬ੍ਰਹਮਾ ਤੂੰ ਦੇਖ ਤੋ ਸਹੀ ਕੁਛ ਹੋਰ ਭੀ ਹੈ ਕਿਨਹੀਂ ਤਾਂ ਬ੍ਰਹਮਾ ਦੇਖਤਾ ਕਿਆ ਦੇਖੇ ਜੋ ਇੱਕ ਕਮਲ ਹੈ ਤਾਂ ਫੇਰ ਆਕਾਸ਼ ਬਾਣੀ ਹੋਈ ਕਿ ਬ੍ਰਹਮਾ ਕਮਲ ਨੂੰ ਤੋ ਦੇਖ ਜੋ ਕਮਲ ਕੌਣ ਹੈ ਤਾਂ ਬ੍ਰਹਮੇ ਨੇ ਕਹਿਆ ਮੈਂ ਨਹੀਂ ਜਾਣਦਾ ਆਕਾਸ਼ ਬਾਣੀ ਨੇ ਕਹਿਆ ਹੇ ਬ੍ਰਹਮਾ ਤੂੰ ਇਸ ਕਮਲ ਤੇ ਹੀ ਪੈਦਾ ਹੋਯਾ ਹੈਂ ਤਾਂ ਬ੍ਰਹਮੇ ਨੇ ਕਹਿਆ ਮੈਂ ਬੜਾ ਸਾਰਾ ਹੋਂ ਕਮਲ ਤਾਂ ਨਿੱਕਾ ਜਿਹਾ ਹੈ ਤਾਂ ਅਕਾਸ਼ ਬਾਣੀ ਹੋਈ ਹੇ ਬ੍ਰਹਮਾ ਛੋਟੇ ਤੇ ਹੀ ਬੜਾ ਹੋ ਜਾਤਾ ਹੈ ਤਾਂ ਬ੍ਰਹਮਾ ਕਹਾ ਮਹਾਰਾਜ ਜੀ ਕਿਸ ਤਰਾ ਛੋਟਾ ਬੜਾ ਹੋ ਜਾਤਾ ਹੈ ਤਾਂ ਫੇਰ ਅਵਾਜ਼ ਹੋਈ ਹੇ ਬ੍ਰਹਮਾ ਜੀ ਖੋਜਿਆਂ ਹੀ ਮਾਲੂਮ ਹੋਵੇਗਾ ਕੌਣ ਬਡਾ ਹੈ ਅਰ ਕੌਣ ਛੋਟਾ ਹੈ ਤਾਂ ਬ੍ਰਹਮਾ ਨੇ ਕਹਿਆ ਭਾਈ ਮੈਂ ਖੋਜਤਾ ਹੋਂ ਪਰ ਏਹ ਕਮਲ ਨਿੱਕਾ ਜੇਹਾ ਨਦਰੀ ਆਂਵਦਾ ਹੈ ਪਰ ਜੇ ਮੈਂ ਇਸ ਕਮਲ ਵਿੱਚ ਪਿਆ ਸਾਂ ਅਤੇ ਫੇਰ ਮੈਂ ਨਿਕਲਿਆ ਕੀਕਰ ਸਾਂ ਤਾਂ ਬ੍ਰਹਮਾ ਨੇ ਕਹਿਆ ਮੈਂ ਇਸਨੂੰ ਲੱਤ ਮਾਰਦਾ ਹਾਂ ਜੇਕਰ ਏਹ ਮੇਰੀ ਲੱਤ ਸਹਾਰ ਗਿਆ ਤਾਂ ਮੈਂ ਜਾਣਾਂਗਾ ਏਹ ਬਡਾ ਹੈ ਜੇਕਰ ਲੱਤ ਨਾ ਸਹਾਰੀ ਤਾਂ ਜਾਣਾਂਗਾ ਕੁਛ ਨਹੀਂ ਏਹ ਵਿਚਾਰ ਕਰ ਬ੍ਰਹਮਾ ਨੇ ਉਸ ਕਮਲ ਕਉ ਲੱਤ ਮਾਰੀ ਤਾਂ ਓਹ ਕਮਲ ਅਚਲ ਰਹਿਆ ਨਾ ਹੱਲਿਆ ਨਾ ਜੁੱਲਿਆ ਤਾਂ ਬ੍ਰਹਮਾ ਜੀ ਉਸ ਕਮਲ ਕੇ ਵਿੱਚ ਉਤਰ ਗਿਆ ਜਦ ਬ੍ਰਹਮਾ ਜੀ ਕਮਲ ਦੇ ਵਿੱਚ ਗਿਆ ਤੇ ਕਿਤੇ ਬ੍ਰਹਮਾ ਜੀ ਦੇ ਪੈਰ ਨਾ ਲੱਗਨ ਜਿਸ ਤਰਹ ਖੂਹ ਵਿੱਚ ਰੋੜਾ ਸੁੱਟੀਏ ਤਾਂ ਓਹ ਕਿਤੇ ਨਹੀਂ ਲਗਦਾ ਉਸੇ ਤਰਾਂ ਬ੍ਰਹਮਾ ਉਸ ਕਮਲ ਦੀ ਡੰਡੀ ਵਿੱਚ ਉਤਰਿਆ ਜਾਵੇ ਪਰ ਕਿਤੇ ਪੈਰ ਨਾ ਲੱਗਨ ਤੇ ਅੰਧਕਾਰ ਹੀ ਨਜ਼ਰ ਆਵੇ ਕੁੰਭੀ ਨਰਕ ਦੇ ਸਮਾਨ ਐਸੇ ਅੰਧਕਾਰ ਨੂੰ ਦੇਖਕਰ ਬ੍ਰਹਮਾ ਬਡਾ ਹੀ ਲਾਚਾਰ ਹੋਯਾ ਅਤੇ ਬਹੁਤ ਹੀ ਆਜਜ਼ ਹੋਯਾ ਤੇ ਉਸ ਓਅੰਕਾਰ ਦੀ ਉਸਤਤ ਕਰਨੇ ਲਾਗਾ ਹੇ ਭਗਵਨ ਤੂ ਸਰਬਦਾ ਆਦਿ ਹੈਂ ਸਰਬਦਾ ਅੰਤ ਹੈਂ ਸਰਬਦਾ ਮੱਧ ਹੈਂ ਸਰਬਦਾ ਆਸਰਾ ਹੈਂ ਹੇ ਪਰਮੇਸ਼ਰ ਜੀ ਤੂ ਬਿਅੰਤ ਹੈਂ ਅਤੇ ਤ੍ਰਈਲੋਕੀ ਦੇ ਨਾਥ ਜੀ ਤੂੰਹੀ ਤੂੰਹੀ ਤੂੰਹੀ ਹੈਂ ਹੇ ਨਿਰੰਕਾਰ ਜੀ ਤੂੰ ਅਪਣੀ ਕ੍ਰਿਪਾ ਦ੍ਰਿਸ਼ਟੀ ਕਰ ਮੈਂ ਭੁੱਲਾ ਹਾਂ ਅਤੇ ਤੂਹੀ ਜਲ ਬਿਖੇ ਅਰ ਤੂੰਹੀ ਥਲ ਬਿਖੇ ਹੈਂ ਹੈ ਭੀ ਤੂਹੀ ਹੋਸੀ ਭੀ ਤੂੰਹੀ ਕਾਰਨ ਕਰਨ ਔਰ ਧਾਰਨ ਧਰਨ ਤੂੰਹੀ ਹੈਂ ਹੇ

ਦੀਨ ਦਿਆਲ ਜੀ ਮੇਰੇ ਅਨਾਥ ਊੱਪਰ ਦਯਾ ਕਰੋ ਜੀ ਇਸ ਅੰਧਕਾਰ ਨਰਕ ਤੇ ਮੈਨੂੰ ਬਾਹਰ ਕੱਢੋ ਜੀ ਜਿਸ ਜਗਹ ਤੇ ਮੈਂ ਆਯਾ ਹੋਂ ਉਸੀ ਜਗਹ ਮੇਂ ਮੈਨੂੰ ਪਹੁਚਾਵੋ ਜੀ ਜਦ ਉਸ ਕਮਲ ਮੇਂ ਬ੍ਰਹਮਾ ਨੇ ਸ਼ੁਧ ਸੱਚਦਾਨੰਦ ਦੀ ਨਿਰਮਾਨ ਹੋਇਕਰ ਉਸਤਤਿ ਕਰੀ ਤਉ ਉਸ ਦੀਨਾਨਾਥ ਨੇ ਬ੍ਰਹਮਾ ਦੀ ਆਜਜ਼ੀ ਅਤੇ ਬੇਨਤੀ ਸ੍ਰਵਣ ਕਰੀ ਤੋ ਪ੍ਰਸੰਨ ਹੋਇਕਰ ਨਿਰੰਕਾਰ ਨੇ ਬ੍ਰਹਮਾ ਜੀ ਨੂੰ ਉਸ ਕਮਲ ਦੀ ਡੋਡੀ ਸੇ ਬਾਹਰ ਨਿਕਾਲਿਆ ਜਹਾਂਸੇ ਬ੍ਰਹਮਾ ਜੀ ਗਏ ਥੇ ਉਸੀ ਠਉਰ ਬ੍ਰਹਮਾ ਜੀ ਕੋ ਆਣ ਖੜਾ ਕੀਆ ਤਉ ਬ੍ਰਹਮਾ ਜੀ ਦੇ ਕਿਵਾੜਖੁਲ੍ਹ ਗਏ ਤਾਂ ਬ੍ਰਹਮਾ ਲਗਾ ਠਾਕਰ ਜੀ ਦੀ ਉਸਤਤਿ ਕਰਨ ਹੇ ਨਾਰਾਇਣ ਜੀ ਤੇਰਾ ਰੂਪ ਰੰਗ ਕੁਛ ਨਾਹੀਂ ਪਾਯਾਜਾਤਾ ਤੂੰ ਬੇਅੰਤ ਹੈਂ ਬੇਸ਼ੁਮਾਰ ਹੈਂ ਅਦ੍ਰਿਸ਼੍ਰ ਅਗੋਚਰ ਹੈਂ ਨਿਰਾਲੰਬ ਹੈਂ ਤੈਨੂੰ ਕਿਸੇ ਦਾ ਆਸਰਾ ਨਹੀਂ ਤੂੰ ਸਰਬ ਜੀਵ ਚਰਾਚਰ ਦਾ ਅਲੰਭ ਹੈਂ ਹੇ ਸੰਤ ਜੀ ਹੇ ਗੁਬਿੰਦ ਲੋਕੋ ਐਸੇ ਬ੍ਰਹਮਾ ਜੀ ਮਨ ਮੇਂ ਵਿਚਾਰ ਕਰਕੇ ਫੇਰ ਸਹੱਸ੍ਰ ਨਾਮਾ ਉਚਾਰਨ ਕਰਕੇ ਉਸਤਤਿ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਕਰਤਾਰ ਦੇ ਭਗਤੋ ਪਿਆਰਿਓ ਜਦ ਬ੍ਰਹਮਾ ਸ੍ਰੀਖਿਆਂ ਓਸਦਾ ਅੰਤ ਨਾ ਪਾਯਾ ਤਉ ਮੈਂ ਕਉਣ ਵਸਤ ਹਾਂ ਜੋ ਤਿਸ ਬਿਅੰਤ ਦੇ ਅੰਤ ਨੂੰ ਕੈਸੇ ਕਰਕੇ ਆਖ ਸੁਣਾਵਾਂ ਹੇ ਸੰਤ ਜੀ ਓਹ ਬਿਅੰਤ ਪੁਰਖ ਕਹੀਦਾ ਹੈ ਸੋ ਓਸ ਬਿਅੰਤ ਪੁਰਖ ਕੇ ਸਾਥ ਮੇਰੀ ਪ੍ਰੀਤ ਲਗ ਰਹੀ ਹੈ ਅਰ ਮੈਂ ਓਸ ਬਿਨਾਂ ਜੀਵ ਨਹੀਂ ਸਕਦਾ ਜੀ ਮੇਰੇ ਪ੍ਰਾਣਾਂ ਕਾ ਅਧਾਰ ਸ੍ਰੀ ਪਰਮੇਸ਼ਰ ਜੀ ਕਾ ਨਾਮ ਹੈ ਅਤੇ ਜਿਸ ਪਰਮੇਸ਼ਰ ਕੀ ਉਸਤਤਿ ਸ਼ਿਵ ਔਰ ਸਨਕਾਦਿਕ ਕਰਤੇ ਹੈਂ ਜੋ ਪੂਰਨ ਗਿਯਾਨੀ ਜਿਨਾਂਨੂੰ ਸਭ ਕੋਈ ਅਰਾਧਤਾ ਹੈ ਸੋ ਉਸੀ ਪਰਮੇਸ਼ਰ ਕਉ ਮੈਂ ਭੀ ਅਰਾਧਤਾ ਹੋਂ ਤਾਂ ਉਨਾਂ ਗੋਬਿੰਦ ਲੋਕਾਂ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਅਤੇ ਆਖਿਆ ਨੇ ਵਾਹ ਵਾਹ ਗੁਰੂ ਨਾਨਕ ਜੀ ਧੰਨ ਹੋ ਪਰੰਤੂ ਹੇ ਗੁਰੂ ਜੀ ਇੱਕ ਸਾਡੇ ਮਨ ਮੇਂ ਹੋਰ ਅਚਰਜ ਹੈ ਕਿ ਨੇਤ੍ਰਾਂ ਦੇ ਵਿਖੇ ਜੋ ਜੋਤਿ ਹੈ ਸੋ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਗੁਬਿੰਦ ਲੋਕੋ ਏਹ ਜੋ ਸੂਰਜ ਔਰ ਚੰਦ੍ਰਮਾਂ ਵਿਖੇ ਜੋਤਿ ਹੈ ਸੋ ਸਭ ਪਰਮੇਸ਼ਰ ਦੀ ਜੋਤਿ ਹੈ ਸੋ ਸੁਣੋ ਗੋਬਿੰਦ ਲੋਕੋ ਜੀ ਗੁਰਮੁਖ ਜੋ ਹੈਨ ਸੋ ਗਿਆਨ ਕਰਕੇ ਸ੍ਰੀ ਪਰਮੇਸ਼ਰ ਜੀ ਕੀ ਜੋਤਿ ਕੋ ਜਾਣਦੇ ਹੈਨ ਅਰ ਘਟ ਘਟ ਵਿਖੇ ਜੋ ਜੋਤਿ ਹੈ ਤਿਸ ਜੋਤਿ ਕੇ ਜਾਨਣੇ ਸੇ ਸਰਬ ਸ੍ਰਿਸ਼ਟੀ ਮੇਂ ਨਿਰੰਕਾਰ ਕੋ ਵਿਆਪਕ ਜਾਣਕੇ ਪੂਜਨ ਕਰਦੇ ਹੈਨ ਅਤੇ ਜੋ ਪੁਰਖ ਗੁਰਮੁਖਾਂ ਦੀ ਸੰਗਤ ਨਹੀਂ ਕਰਦੇ ਤਿਨਕੇ ਰਿਦੇ ਤੇ ਅੰਧਕਾਰ ਨਹੀਂ ਦੂਰ ਹੋਤਾ ਸੋ ਪ੍ਰਾਣੀ ਅਗਜਾਨ ਕੇ ਮਾਰਗ ਮੇਂ ਔਰ ਅੰਧਕਾਰ ਮੇਂ ਪੜੇ ਹੈਨ ਅਤੇ ਅੰਧੇ ਹੋਇ ਰਹੇ ਹੈਨ ਉਨ ਕਉ ਕੁਛ ਨਜ਼ਰ ਨਹੀਂ ਆਂਵਦਾ ਓਹ ਭਲੇ ਮਾਰਗ ਮੇਂ ਨਹੀਂ ਜਾ ਸਕਤੇ ਹੇ ਭਾਈ ਰਾਮ ਜਨੋਂ ਇਉਂ ਕਰਕੇ ਸੰਤਾਂ ਵਿਖੇ ਗਯਾਨ ਕਾ ਉਜਾਲਾ ਹੋਤਾ ਹੈ ਤਾਂ ਫੇਰ ਉਨਾਂ ਗੋਬਿੰਦ ਲੋਕਾਂ ਨੇ ਆਖਿਆ ਹੇ ਗ਼ਰੀਬ ਨਿਵਾਜ਼ ਜੀ ਜੋ ਨੇਤ੍ਰੋਂ ਵਿਖੇ ਜੋਤਿ ਹੈ ਜਿਸਕੀ ਜੋਤਿ ਕਰਕੇ ਸਭ ਜੋਤਿ ਰੂਪ ਨਦਰ ਆਉਂਦੇ ਹੈਨ ਸੋ ਕਯਾ ਵਸਤ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਸੁਣੋ ਭਾਈ ਗੋਬਿੰਦ ਲੋਕੋ ਜੀ ਇਸ ਬਾਤ ਦਾ

ਝਗੜਾ ਪਿਛਲੇ ਜੁਗਾਂਵਿੱਚ ਵੀ ਹੁੰਦਾ ਆਯਾ ਹੈ ਬੜੇ ਬੜੇ ਸਿਧ ਸਾਧ ਗਯਾਨੀ ਧਯਾਨੀ ਝਗੜਾ ਕਰਦੇ ਰਹੇ ਹੈਨ ਪਰ ਇਸ ਬਾਤ ਦੀ ਖ਼ਬਰ ਪੂਰੇ ਸਤਿ ਗੁਰ ਦੇ ਬ਼ਗੈਰ ਕੋਈ ਨਹੀਂ ਜਾਨਦਾ ਜੋ ਏਹ ਕਿਆ ਵਸਤ ਹੈ ਸੁਣੋ ਭਾਈ ਏਹ ਨੇਤ੍ਰ ਜੋ ਹੈਨ ਸੋ ਚੰਮ ਤੇ ਪਾਣੀ ਹੈ ਪਰ ਇਨ ਪ੍ਰਾਣੀਆਂ ਕੋ ਜਿਸ ਜੋਤਿ ਕਰਕੇ ਦਿਸਦਾਹੈ ਸੋ ਓਹ ਜੋਤਿ ਤਾਂ ਸ਼ਬਦ ਦੀ ਧੁਨ ਕਰਕੇ ਜਾਗਤੀ ਹੈ ਤਾਂ ਏਹ ਪ੍ਰਾਣੀਆਂ ਕੋ ਸੂਝਤਾ ਹੈ॥ ਤਾਂ ਫੇਰ ਓਨਾਂ ਗੋਬਿੰਦ ਲੋਕਾਂਨੇ ਕਹਿਆ ਹੇ ਗੁਰੂ ਬਾਬਾ ਜੀ ਓਹ ਜੋਤਿ ਜੋ ਹੈ ਸੋ ਤਾਂ ਅਪਾਰਪੁਰਖ ਕਰਕੇ ਵਰਨਨਕੀਆ ਹੈ ਅਰ ਸ਼ਬਦ ਭੀ ਏਹ ਕਹਿੰਦਾ ਹੈਤੇ ਸੰਤ ਮਹੰਤ ਭੀ ਏਹੀ ਆਖਦੇ ਹੈਨ ਅਰ ਬੇਦ ਸ਼ਾਸਤ੍ਰ ਭੀ ਏਹ ਕਹਿੰਦੇ ਹੈਨ ਪਰ ਓਹ ਅਪਾਰ ਪੁਰਖ ਕਿਸਕੋ ਮਿਲਿਆਹੈਜੀ ਏਹ ਬਾਤ ਜਿਉਂ ਕੀ ਤਿਉਂ ਹੀ ਸਮਝਾਈਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਗੋਬਿੰਦ ਲੋਕੋ ਜੀ ਸ੍ਰੀ ਪਰਮੇਸ਼ਰ ਜੀ ਜੋਆਖੀਦਾ ਹੈ ਸੋ ਓਹ ਅਜੂਨੀ ਸੈਭੰ ਕਹੀਦਾ ਹੈ ਅਤੇ ਉਸਦਾ ਅੰਤ ਭੀ ਨਹੀਂ ਜਾਣਿਆ ਜਾਂਦਾ ਓਹ ਬਿਅੰਤ ਹੈਅਰ ਸੂਰਜ ਚੰਦ੍ਮਾਂ ਔਰ ਸਰਬ ਦੇਵਤਿਆਂਕਾ ਕਾ ਕਾਰਨ ਕਰਨ ਹੈ ਅਤੇ ਉਸਕਾ ਮਹਲ ਭੀ ਅਪਾਰਹੈ ਸੁਣੋਰਾਮ ਕੇ ਪਿਆਰਿਓਆਪਣੀਉਕਤ ਸਿਆਣਪ ਕਰਕੇ ਤਾਂਪਰਮੇਸ਼ਰ ਨਹੀਂ ਮਿਲਤਾ ਅਰ ਜਿਸ ਨੂੰ ਵਾਹਿਗੁਰੂਦੀ ਕ੍ਰਿਪਾ ਹੁੰਦੀਹੈਤਾਂ ਉਸਨੂੰ ਓਹ ਪਰਮੇਸ਼ਰ ਮਿਲਤਾ ਹੈ ਏਹ ਵਾਰਤਾ ਸੁਣ ਕਰ ਓਹ ਗੋਬਿੰਦ ਲੋਕ ਸ੍ਰੀ ਗੁਰੂ ਜੀ ਕੀ ਪੈਰੀਂ ਆਇ ਪਏ ਅਰ ਆਖਿਓਨੇ ਹੇ ਸ੍ਰੀ ਬਾਬਾਜੀਤੁਮ ਧੰਨ ਹੋ ਅਬ ਹਮ ਤੁਮਾਰੀ ਸਰਨ ਪੜੇ ਹਾਂ ਜੀ ਜਿਉਂਜਾਣੋ ਬਾਬਾ ਜੀ ਹਮਕੋ ਚਰਨੀਂ ਲਾਵੋ ਜੀ ਤਾਂ ਸ੍ਰੀ ਗੁਰੂ ਜੀਕਹਿਆਜੋ ਹੇ ਪਰਮੇਸ਼ਰ ਦੇ ਲੋਕੋ ਤੁਮ ਸ੍ਰੀ ਪਰਮੇਸ਼ਰਜੀਕਾ ਨਾਮ ਜਪਹੁ ਜੀ ਤਾਂ ਵਾਹਿਗੁਰੂ ਧੁਵਾਡਾ ਭਲਾ ਕਰੇਗਾ ਜੀ ਤਾਂ ਓਹ ਗੁਬਿੰਦ ਲੋਕ ਸ੍ਰੀ ਗੁਰੂ ਨਾਨਕ ਜੀ ਦੇ ਸਿੱਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀਓਨਾਂਲੋਕਾਂ ਨੂੰ ਵਿਦਿਅ ਕੀਤਾ ਅਤੇ ਆਪ ਭੀ ਓਸ ਕਰਤਾਰ ਨਾਲ ਅਸਥਿਤ ਹੋਏ ਅਰਹੋਰ ਭੀ ਕਈ ਸਿੱਖ ਆਣ ਆਣ ਗੁਰੂ ਨਾਨਕ ਜੀ ਦੇ ਸਿੱਖ ਹੋਏ ਤੇ ਲੋਕ ਪ੍ਰਲੋਕ ਸਭਨਾਂ ਸਿੱਖਾਂਦਾ ਸਵਾਰਿਆ ਓਥੋਂ ਚਲਦੇ ਰਹੇ ॥ ਬੋਲਹੁ ਭਾਈ ਜੀ ਵਾਹਿਗੁਰੂ॥ ਇਕ ਸਿੱਖ ਸ੍ਰੀ ਗੁਰੂ ਜੀ ਕੋ ਦੇਖਦਾ ਰਹਿਆ ਕਿ ਰੋਜ਼ ਹੀ ਚਰਚਾ ਕਰਦੇ ਹੈਨ ਤੇ ਪਰਸ਼ਾਦ ਤਾਂ ਕਿਸੇ ਨਹੀਂ ਆਂਦਾ ਉਸ ਸਿੱਖ ਨੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਕਰ ਮੱਥਾ ਟੇਕਿਆ ਤੇ ਬੇਨਤੀ ਕੀਤੀ ਹੇ ਗ਼ਰੀਬਨਿਵਾਜ਼ ਜੀ ਜੇ ਕੁਛ ਅ਼ਚਵੋ ਤਾਂ ਮੈਂ ਫਲ ਆਣ ਦੇਵਾਂ ਤਾਂ ਸ੍ਰੀ ਗੁਰੂ ਜੀ ਉਸ ਸਿੱਖ ਪਰ ਬਹੁਤ ਪ੍ਰਸਿੰਨ ਹੋਏਤਾਂ ਗੁਰੂ ਜੀਆਖਿਆਭਾਈ ਸਿੱਖਾ ਜੋ ਕਰਤਾਰ ਭੇਜੇਗਾ ਸੋ ਅਚਵੀਏਂਗੇ ਪਰ ਜੇ ਕੋਈ ਫਲ ਨੇੜੇ ਹਈ ਤਾਂ ਮਰਦਾਨੇ ਨੂੰ ਲਿਆਇ ਦੇਹ ਤਾਂ ਓਸ ਸਿੱਖ ਸ੍ਰੀ ਗੁਰੂ ਜੀ ਕੀ ਆਗਿਆ ਲੈਕੇ ਜਾਕੇ ਬੜੇ ਸੁੰਦਰ ਮਧੁਰ ਫਲ ਲਿਆਇਕੇ ਸ੍ਰੀ ਗੁਰੂ ਜੀ ਦੇ ਅੱਗੇ ਰੱਖੇ ਤਾਂ ਗੁਰੂ ਜੀ ਫਲ ਦੇਖ ਕਰ ਕਹਿਆ ਭਾਈ ਬਾਲਾ ਸਿੱਖਦਾ ਪ੍ਰੇਮ ਹੈ ਇਨਾਂ ਫਲਾਂ ਨੂੰ ਚਾਰ ਹਿੱਸੇ ਕਰ ਦੇਹ ਤਾਂ ਸ੍ਰੀ ਗੁਰੂ ਜੀ ਮੈਂ ਚਾਰ ਬਾਂਟੇ ਕਰ ਦਿੱਤੇ ਤਾਂ ਸ੍ਰੀ ਗੁਰੂ ਨਾਨਕ ਜੀ ਦਾ ਹੁਕਮ ਪਾਇਕਰ ਇੱਕ ਬਾਂਟਾ ਮਰਦਾਨੇ ਨੂੰ ਦਿੱਤਾ ਤੇ ਇਕ

ਬਾਂਟਾ ਉਸ ਸਿੱਖ ਨੂੰ ਦਿੱਤਾ ਇਕ ਸ੍ਰੀ ਮਹਾਰਾਜ ਮੇਰੇ ਤਾਈਂ ਕਹਿਆ ਅਰ ਚੌਥਾ ਛਾਂਦਾ ਮਹਾਰਾਜ ਜੀ ਨੇ ਆਪਨੀ ਰਸਨੀਂ ਲਾਇਆ ਤੇ ਉਸ ਸਿੱਖ ਉਪਰ ਬਹੁਤ ਖ਼ੁਸ਼ੀ ਹੋਏ ਤੇ ਸੱਤ ਨਾਮ ਦਾ ਉਪਦੇਸ਼ ਕੀਤਾ ਅਤੇ ਕਹਿਆ ਭਾਈ ਸਿੱਖਾ ਸਾਧ ਆਏ ਦੀ ਸੇਵਾ ਕਰਨੀ ਧਰਮ ਦੀ ਕਿਰਤ ਕਰਨੀ ਆਪਨੀ ਕਮਾਈ ਵਿੱਚੋਂ ਵੰਡ ਛਕਨਾ ਤੇਰਾ ਜਨਮ ਮਰਨ ਕੱਟਿਆ ਜਾਵੇਗਾ ਇਹ ਕਹਿ ਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ॥

ੴ ਸਤਿਗੁਰ ਪ੍ਰਸਾਦਿ॥

ਦੂਜੀ ਉਦਾਸੀ ਪੂਰਬ ਕੀ ਚਲੀ॥ ਸ੍ਰੀ ਮਹਾਰਾਜ ਪੂਰਬ ਨੂੰ ਚਲੇ॥ ੨॥ ਸੰਮਤ ੧੫ ੬੬ ਜਦ ਗੁਰੂ ਨਾਨਕ ਜੀ ਇਸ ਉਦਾਸੀ ਕਉ ਚਲੇ ਤਾਂ ਆਰਬਲਾ ਗੁਰੂ ਮਹਾਰਾਜ ਜੀ ਦੀ ਵਰ੍ਹਿਆਂ ਚਾਲੀਆਂ ਦੀ ਮਹੀਨੇ ਘੱਟ ਆਹੀ ਅਤੇ ਮਹਾਰਾਜ ਕਾ ਦਾਹੜਾ ਸਜਾਹ ਸੀ ਏਹ ਉਦਾਸੀ ਵਰ੍ਹਿਆਂ ਨਵਾਂ ਦੀ ਹੋਈ ਹੈ ਜੇਹੜੀ ਸੱਚਖੰਡ ਨੂੰ ਗਏ ਸਾਨ ਫੇਰ ਸ੍ਰੀ ਗੁਰੂ ਜੀ ਚਲਣੇ ਲਗੇ ਤਾਂ ਮਰਦਾਨੇ ਆਖਿਆ ਜੀ ਵਤ ਕਿਧਰ ਜਾਂਦੇ ਹੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਸ ਗਿਰਦ ਨਵਹੀ ਦੇ ਜੋ ਤੀਰਥ ਹੈਨ ਸੋ ਦੇਖਕਰ ਵਤ ਘਰ ਨੂੰ ਆ ਜਾਵਾਂਗੇ ਤਾਂ ਸ੍ਰੀ ਗੁਰੂ ਜੀ ਏਸ ਉਦਾਸੀ ਦਾ ਭੇਖ ਕੀਆ ਪਵਨ ਦਾ ਅਹਾਰ ਕੀਆ ਪਹਿਰਾਵਾ ਇਕ ਬਸਤ੍ਰ ਅੰਬੂਆ ਇਕ ਬਸਤ੍ਰ ਚਿੱਟਾ ਇਕ ਪੈਰ ਜੁੱਤੀ ਇਕ ਪੈਰ ਕਉਸ ਗਲ ਵਿਖੇ ਕਫ਼ਨੀ ਅਤੇ ਸੀਸ ਵਿਖੇ ਟੋਪੀ ਧਾਰਨ ਕਰੀ ਔਰ ਕਲੰਦਰੀ ਮਾਲਾ ਮੱਥੇ ਤਿਲਕ ਕੇਸਰ ਕਾ ਲੰਬਾ ਨਿਰੰਕਾਰੀ ਭੇਖ ਉਦਾਸੀ ਕਾ ਕੀਆ॥ ਔਰ ਰਸਤੇ ਵਿਖੇ ਸ਼ੇਖ਼ ਵਜੀਦਾ ਮਿਲਿਆ ਪਰ ਜਾਤ ਕਾ ਸੱਯਦ ਥਾ ਸੁਖਪਾਲ ਤੇ ਚੜ੍ਹਿਆ ਜਾਂਦਾ ਆਹਾ ਜਾਇ ਉਤਰਿਆ ਇੱਕ ਦਰਖ਼ਤ ਤਲੇ ਪਰ ਵਿਸਾਖ ਅਰ ਜੇਠ ਦੇ ਦਿਨ ਆਹੇ ਜਦ ਓਹ ਜਾਇ ਕਰ ਬੈਠੇ ਤੋ ਲਗੇ ਚਾਪਣੇ ਅਰ ਪੱਖਾ ਝਲਣੇ ਏਹ ਦੇਖਕਰ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਪ੍ਰਸ਼ਨ ਕੀਆ ਹੇ ਦੀਨ ਦਿਆਲ ਜੀ ਖ਼ੁਦਾਇ ਇੱਕ ਹੈ ਕਿ ਦੋਇ ਹੈਨ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਾ ਖ਼ੁਦਾ ਇੱਕ ਹੈ ਤਾਂ ਮਰਦਾਨੇ ਆਖਿਆ ਜੀ ਏਹ ਕਿਸ ਦੀ ਪੈਦਾਇਸ਼ ਹੈ ਅਰ ਓਹ ਕਿਸਦੀ ਪੈਦਾਇਸ਼ ਹੈਨ ਜੋ ਓਹ ਸੁਖਪਾਲ ਵਿਚ ਚੜ੍ਹਕੇ ਆਯਾ ਹੈ ਤੇ ਓਹ ਪੈਰਾਂ ਤੇ ਤੁਰਦੇ ਆਏ ਹੈਨ ਅਤੇ ਪੈਰਾਂ ਤੇ ਨੰਗੇ ਕੰਧੇ ਪਰ ਭਾਰ ਉਠਾਈ ਆਏ ਹੈਨ ਤਾਂ ਓਹ ਚਾਪਦੇ ਹੈਨ ਤੇ ਓਹ ਥੱਕ ਗਿਆ ਹੈ ਤਾਂ ਸ੍ਰੀ ਬਾਬਾ ਜੀ ਸ਼ਲੋਕ ਉਚਾਰਨ ਕੀਆ॥

ਸ਼ਲੋਕ ॥ ਪੂਰਬ ਜਨਮ ਕੇ ਤਪ ਕੀਏ ਪਾਲੇ ਸਹੇ ਅਡੰਗ॥ ਤਬ ਕੇ ਥਾਕੇ ਨਾਨਕਾ ਅਬ ਹੀ ਮੰਡਾਏ ਅੰਗ॥ ਤਬ ਤਿਸਕਾ ਪ੍ਰਮਾਰਥ ਕਹਾ ॥ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਤਪੋਂ ਰਾਜ ਤੇ ਰਾਜੋਂ ਨਰਕ ਹੁੰਦਾ ਹੈ ਅਤੇ ਜੋ ਕੋਈ ਆਯਾ ਹੈ ਸੋ ਦੁਖ ਸੁਖ ਪਿਛਲਾਈ ਲਿਖਾਇ ਕਰ ਲਿਆਂਵਦਾ ਹੈ ਆਪੋ ਆਪਨਾ ਲੇਖ ਭੋਗਦੇ ਹੈਨ ਤਾਂ ਮਰਦਾਨਾ ਗੁਰੂ ਜੀ ਦੀ ਪੈਰੀਂ ਆ ਪਿਆ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਚਲਦੇ ਬਨਾਰਸੀ

ਜਾਇ ਵੜੇ ਇਕ ਚਉਂਕ ਵਿਚ ਸ੍ਰੀ ਗੁਰੂ ਜੀ ਜਾਇ ਬੈਠੇ ਤਾਂ ਬਾਬਾ ਜੀ ਆਸਣ ਲਾਯਾ ਸੀ ਜੋਂ ਸ੍ਰੀ ਗੰਗਾ ਜੀ ਦੇ ਇਸ਼ਨਾਨ ਕਰਨ ਵਾਸਤੇ ਪੰਡਿਤ ਚਤਰ ਦਾਸ ਜੀ ਚਲਿਆਸੀ ਤਾਂ ਮਹਾਰਾਜ ਜੀ ਦਾ ਭੇਖ ਦੇਖ ਕਰ ਓਥੇ ਠਹਿਰ ਗਿਆ ਤੇ ਸ੍ਰੀ ਗੁਰੂ ਜੀ ਤਾਈਂ ਨਮਸਕਾਰ ਕਰਕੇ ਬੈਠ ਗਿਆ ਅਤੇ ਆਖਿਓਸ ਹੇ ਭਗਤ ਜੀ ਤੇਰੇ ਪਾਸ ਸਾਲਗ੍ਰਾਮ ਨਾਹੀਂ ਤੁਲਸੀ ਕੀ ਮਾਲਾ ਨਹੀਂ ਸਿਮਰਨੀ ਨਾਹੀਂ ਗੋਪੀ ਚੰਦਨ ਕਾ ਟਿੱਕਾ ਨਾਹੀਂ ਅਤੇ ਤੂੰ ਭਗਤ ਕਹਾਉਂਦਾ ਹੈਂ ਅਰ ਭੇਖ ਮੰਤਾਂ ਕਾ ਹੈ ਸੋ ਤੂੰ ਕਿਆ ਭਗਤ ਪਾਈ ਹੈ॥ ਤਾਂ ਸ੍ਰੀ ਬਾਬੇ ਜੀ ਆਖਿਆ ਮਰਦਾਨਿਆਂ ਰਬਾਬ ਵਜਾਇ॥ ਰਾਗ ਬਸੰਤ ਮਹਲਾ ੧ ॥ ਸਾਲਗਰਾਮ ਬਿਪ ਪੂਜ ਮਨਾਵੋ ਸੁਕ੍ਰਿਤ ਤੁਲਸੀ ਮਾਲਾ॥ ਰਾਮ ਨਾਮ ਜਪ ਬੇੜਾ ਬਾਂਧੋ ਦਯਾ ਕਰਹੁ ਦਇਆਲਾ॥ ੧ ॥ ਕਾਹੇ ਕਲਰਾ ਸਿੰਚਹੁ ਜਨਮ ਗਵਾਵੋ॥ ਕਾਚੀ ਢਹਿਗ ਦਿਵਾਲ ਕਾਹੇ ਗਚ ਲਾਵਹੁ ॥ ੧ ॥ ਰਹਾਉ ॥ ਤਾਂ ਫੇਰ ਪੰਡਿਤ ਕਹਿਆ ਏਹ ਬਸਤ ਤੋ ਕੱਲਰ ਕਉ ਸਿੰਚਣਾ ਹੋਯਾ ਅਤੇ ਓਹ ਵਸਤ ਕਉਣ ਹੈ ਜਿਸ ਨਾਲ ਧਰਤੀ ਸਿੰਚੀਐ ਅਤੇ ਪਰਮੇਸ਼ਰ ਮਿਲੇ ਤਾਂ ਸ੍ਰੀ ਬਾਬੇ ਨਾਨਕ ਜੀ ਪਉੜੀ ਆਖੀ ॥ ਕਾਮ ਕ੍ਰੋਧ ਦੁਇ ਕਰੋ ਬਸੋਲੇ ਗੋਡੋ ਧਰਤੀ ਭਾਈ॥ ਜਿਉਂ ਜਿਉ ਗੋਡੋ ਤਿਉ ਸੁਖ ਪਾਵਹੁ ਕਿਰਤ ਨ ਮੇਟਿਆ ਜਾਈ॥ ਤਾਂ ਫੇਰ ਪੰਡਿਤ ਪੁੱਛਿਆ ਏਹ ਭਗਤ ਧਰਤੀ ਸਿੰਚੇ ਬਿਨਾਂ ਹੀ ਕਿਉਂ ਕਰ ਹੋਵੈ ਅਤੇ ਮਾਲੀ ਕਿਤ ਬਿਧ ਆਪਣਾ ਕਰ ਜਾਣੈ॥ ਤਾਂ ਸ੍ਰੀ ਬਾਬੇ ਜੀ ਤੀਸਰੀ ਪਉੜੀ ਕਹੀ ॥ ਕਰ ਹਰ ਹਟਿ ਟਿੰਡ ਮਾਲ ਪਰੋਵੇ ਤਿਸ ਭੀਤਰ ਮਨ ਜੋਵੇ ॥ ਅੰਮ੍ਰਿਤ ਸਿੱਚੋ ਭਰੋ ਕਿਆਰੇ ਤਉ ਮਾਲੀ ਕੇ ਹੋਵੇ ॥ ੩ ॥ ਤਾਂ ਚਤਰ ਦਾਸ ਪੰਡਿਤ ਕਹਿਆ ਜੀ ਤੁਸੀ ਪਰਮਹੰਸ ਹੋ ਅਤੇ ਜੀ ਅਸਾਡੀ ਮਤਿ ਇੰਦ੍ਰੀਆਂ ਕੀ ਜੀਤੀ ਮਲਨ ਹੈ ਬਗਲੇ ਕੀ ਨਿਆਈਂ॥ ਤਾਂ ਬਾਬੇ ਜੀ ਚਉਥੀ ਪਉੜੀ ਆਖੀ ॥ ਬਗਲੇ ਤੇ ਪੁਨ ਹੰਸਲਾ ਹੋਵੈ ਜੇ ਤੂੰ ਕਰਹਿ ਦਿਆਲਾ॥ ਪ੍ਰਣਵਤ ਨਾਨਕ ਦਾਸਨਿ ਦਾਸਾ ਦਯਾ ਕਰਹੁ ਦਯਾਲਾ॥ ੪ ॥ ਤਾਂ ਫੇਰ ਪੰਡਿਤ ਬੋਲਿਆ ਤੁਸੀ ਪਰਮੇਸ਼ਰ ਕੇ ਭਗਤ ਹੋ ਅਰ ਇਸ ਨਗਰੀ ਕੋ ਭੀ ਪਵਿੱਤ੍ਰ ਕਰਹੁ ਪਰ ਕੁਛ ਇਸਕਾ ਭੀ ਗੁਣ ਲੇਵਹੁ ਤਾਂ ਗੁਰੂ ਨਾਨਕ ਜੀ ਪੁੱਛਿਆ ਇਸਕਾ ਗੁਣ ਕੈਸਾ ਹੈ ਤਾਂ ਪੰਡਿਤ ਕਹਿਆ ਜੀ ਇਸਕਾ ਗੁਣ ਵਿੱਦਯਾ ਹੈ ਜਿਸ ਪੜ੍ਹੇ ਤੇ ਰਿੱਧ ਆਂਵਦੀ ਹੈ ਅਤੇ ਜਹਾਂ ਬੈਠੇ ਤਹਾਂ ਹੀ ਸੰਸਾਰ ਮੰਨਤਾ ਕਰਤਾ ਹੈ ਅਤੇ ਵਿੱਦਿਆ ਪੜ੍ਹੇ ਤੇ ਮਹੰਤ ਹੋਵੀਦਾ ਹੈ ਤਾਂ ਗੁਰੂ ਜੀ ਸ਼ਬਦ ਕਹਿਆ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਿਆਂ ਰਬਾਬ ਵਜਾਇ॥ ਰਾਗ ਬਸੰਤ ਮਹਲਾ ੧ ॥

ਰਾਜਾ ਬਾਲਕ ਨਗਰੀ ਕਾਚੀ ਦੁਸ਼ਟਾਂ ਨਾਲ ਪਿਆਰੋ ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰੋ ਬੀਚਾਰੋ॥੧॥ ਸੁਆਮੀ ਪੰਡਿਤਾ ਤੁਮ ਦੇਹੁ ਮਤੀ॥ ਕਿਸ ਬਿਧਿ ਪਾਵੌ ਪ੍ਰਾਨ ਪਤੀ ॥ ੧ ॥ ਰਹਾਉ ॥ ਭੀਤਰ ਅਗਨਿ ਬਨਾਸਪਤਿ ਮਉਲੀ ਸਾਗਰ ਪਿੰਡੇ ਪਾਇਆ॥ ਚੰਦ ਸੂਰਜ ਦੁਇ ਘਟ ਹੀ ਭੀਤਰ ਐਸਾ ਗਿਆਨ ਨ ਪਾਇਆ॥੨॥ ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ॥ ਤਾ ਕੇ ਲੱਛਣ ਜਾਣੀਅਹਿ ਇਕ ਖਿਮਾ

ਧਨ ਸੰਗ੍ਰਹੇਇ ॥ ੩ ॥ ਕਹਿਆ ਸੁਨਹਿ ਨ ਖਾਇਆ ਮਾਨਹਿ ਤਿਨਹੀ ਸੇਤੀ ਵਾਸਾ ॥ ਪ੍ਰਣਵਤ ਨਾਨਕ ਦਾਸਨਿ ਦਾਸਾ ਖਿਨ ਤੋਲਾ ਖਿਨ ਮਾਸਾ ॥ ੪ ॥

ਤਾਂ ਫੇਰ ਚਤ੍ਰਦਾਸ ਪੰਡਿਤ ਨੇ ਬੇਨਤੀ ਕਰੀ ਹੇ ਦੀਨਾਨਾਥ ਜੀ ਏਹ ਜੋ ਅਸੀ ਸੰਸਾਰ ਕੇ ਤਾਈਂ ਪੜ੍ਹਾਵਤੇ ਹਾਂ ਜੀ ਉਸ ਪੜ੍ਹਾਉਣੇ ਕਰਕੇ ਕੁਛ ਪਰਮੇਸ਼ਰ ਕਾ ਨਾਮ ਪ੍ਰਾਪਤ ਹੋਵੇਗਾ ਕਿ ਨਹੀਂ ਤਾਂ ਸ੍ਰੀ ਗੁਰੂ ਜੀ ਪੁੱਛਿਆ ਹੇ ਸੁਆਮੀ ਪੰਡਿਤਾ ਤੁਮ ਕਿਆ ਵਸਤ ਪੜ੍ਹੇ ਹੋ ਅਰ ਕਿਆ ਸੰਸਾਰ ਕੋ ਪੜ੍ਹਾਵਤੇ ਹੋ ਔਰ ਚਾਟੜਿਆਂ ਜੋਗ ਕਿਆ ਪੜ੍ਹਾਵਤੇ ਹੋ ਤਾਂ ਪੰਡਿਤ ਨੇ ਕਹਿਆ ਜੀ ਵਾਚਾ ਪਾਰਬ੍ਰਹਮ ਕੇ ਸਿਉਂ ਪਹਿਲੇ ਪੱਟੀ ਪੜ੍ਹਾਵੇ ਸੰਸਾਰ ਜੋਗ ਏਹੀ ਤਰਾਂ ਚਾਟੜਿਆਂ ਕੋ ਪੜ੍ਹਾਵਤੇ ਹਾਂ ਜੀ ਤਾਂ ਸ੍ਰੀ ਗੁਰੂ ਜੀ ਉਸ ਪੰਡਿਤ ਪ੍ਰਤਿ ਰਾਗ ਰਾਮਕਲੀ ਓਅੰਕਾਰ ਮਹਲਾ ੧ ਸੁਣਾਯਾ

ਓਅੰਕਾਰ ਬ੍ਰਹਮਾ ਉਤਪਤ॥ ਓਅੰਕਾਰ ਕੀਆ ਜਿਨਿ ਚਿਤ ॥ ਓਅੰਕਾਰ ਸੈਲ ਜੁਗ ਭਏ ॥ ਓਅੰਕਾਰ ਬੇਦ ਨਿਰਮਏ॥ ਓਅੰਕਾਰ ਸਬਦ ਉਧਰੇ ॥ ਓਅੰਕਾਰ ਗੁਰਮੁਖ ਤਰੇ ॥ ਉਨਮੋ ਅਖਰ ਸੁਨਹੁ ਬੀਚਾਰ ॥ ਉਨਮੋ ਅਖਰ ਤ੍ਰਿਭਵਣ ਸਾਰ ॥ ੧ ॥ ਰਹਾਉ ॥ ਸੁਣ ਪਾਂਡੇ ਕਿਆ ਲਿਖਹੁ ਜੰਜਾਲਾ ॥ ਲਿਖ ਰਾਮ ਨਾਮ ਗੁਰਮੁਖ ਗੋਪਾਲਾ ॥ ੧ ॥

ਤਬ ਸ੍ਰੀ ਗੁਰੂ ਜੀ ਓਅੰਕਾਰ ਦੀਆਂ ਉਣੰਜਾਂ ਪਉੜੀਆਂ ਆਖੀਆਂ ਤਾਂ ਚਤਰ ਦਾਸ ਪੰਡਿਤ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਢਹਿ ਪਇਆ ਨਾਓਂ ਧਰੀਕ ਸਿੱਖ ਹੂਆ ਲਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਬਾਬਾ ਜੀ ਓਥੋਂ ਰਮਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ

## ਸਾਖੀ ਨਾਨਕ ਮਤੇ ਕੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਮਤੇ ਕੋ ਚਲੇ ਤਾਂ ਓਥੇ ਜਾਇ ਪਹੁਚੇ ਸ੍ਰੀ ਬਾਬਾ ਜੀ ਇਕ ਬੋਤ੍ਰ ਤਲੇ ਜਾਇ ਬੈਠੇ ਪਰ ਓਹ ਬੋਤ੍ਰ ਕਈਆਂ ਬਰਸਾਂ ਦਾ ਸੁੱਕ ਗਿਆ ਸੀ ਉਹਾਂ ਜਾਇ ਧੂਆਂ ਪਾਯਾ ਤਾਂ ਓਹ ਬੋਤ੍ਰ ਹਰਿਆ ਹੋਇ ਗਿਆ ਤਾਂ ਸਿੱਧਾਂ ਦੇਖਿਆ ਕਿ ਭਾਈ ਏਹ ਕੋਈ ਸਾਧ ਆਇ ਬੈਠਾ ਹੈ ਪਰ ਸਿੱਧਾਂ ਪੁੱਛਿਆ ਬਾਲੇ ਤੂੰ ਕਿਸਦਾ ਸਿੱਖ ਹੂਆ ਹੈਂ ਅਤੇ ਦੀਖਿਆ ਕਿਸਤੇ ਲਈ ਹੈ ਤਾਂ ਗੁਰੂ ਬਾਬੇ ਜੀ ਸ਼ਬਦ ਉਚਾਰਿਆ ਰਾਗ ਸੂਹੀ ਮਹਲਾ ੧

॥ ਕਵਣ ਤਰਾਜੀ ਕਵਣ ਤੁਲਾ ਤੇਰਾ ਕਵਣ ਸਰਾਫ਼ ਬੁਲਾਵਾ॥ ਕਵਣ ਗੁਰੂ ਕੈਪਹਿ ਦੀਖਿਆ ਲੇਵਾਂ ਕੈ ਪਹਿ ਮੁੱਲ ਕਰਾਵਾ ॥੧॥ ਮੇਰੇ ਲਾਲ ਜੀ ਤੇਰਾ ਅੰਤ ਨ ਜਾਣਾ॥ ਤੂ ਜਲਿ ਥਲਿ ਮਹੀਅਲ ਭਰਪੁਰ ਲੀਣਾ ਤੂ ਆਪੇ ਸਰਬ ਸਮਾਣਾ ॥ ੧ ॥ ਰਹਾਉ ॥ ਮਨ ਤਰਾਜੀ ਚਿਤ ਤੁਲਾ ਤੇਰੀ ਸੇਵ ਸਰਾਫ਼ ਕਮਾਵਾ ॥ ਘਟ ਹੀ ਭੀਤਰ ਸੋ ਸਹੁ ਤੋਲੀ ਇਨ ਬਿਧ ਚਿਤ ਰਹਾਵਾ ॥ ੨ ॥ ਆਪੇ ਕੰਡਾ ਤੋਲ ਤਰਾਜੀ ਆਪੇ ਤੋਲਣਹਾਰ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰ॥੩॥ ਅੰਧਲਾ ਨੀਚ ਜਾਤ ਪਰਦੇਸੀ ਖਿਨ ਆਵੈ ਤਿਲ ਜਾਵੈ॥ ਤਾ ਕੀ ਸੰਗਤ ਨਾਨਕ ਰਹਿੰਦਾ ਕਿਉਂ ਕਰ ਮੂੜਾ ਪਾਵੈ ॥ ੪॥

ਤਾਂ ਸਿੱਧਾਂ ਆਖਿਆ ਬਾਲੇ ਤੁਮ ਜੋਗੀ ਹੋਵਹੁ ਭੇਖ ਲੇਵਹੁ ॥ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ ਰਾਗ ਸੂਹੀ ਲਲਤ ਵਿੱਚ ਮਹਲਾ ੧ ॥ਜੋਗ ਨ ਖਿੰਥਾ ਜੋਗ ਨ ਡੰਡੈ ਜੋਗ ਨ ਭਸਮ

ਚੜ੍ਹਾਈਐ ॥ ਜੋਗ ਨ ਮੁੰਡੀ ਮੁੰਡ ਮੁੰਡਾਈਐ ਜੋਗ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ॥੧॥ਗਲੀ ਜੋਗ ਨ ਹੋਈ॥ਏਕ ਦ੍ਰਿਸ਼ਟਿ ਕਰ ਸਮਸਰ ਜਾਣੈ ਜੋਗੀ ਕਹੀਐ ਸੋਈ ॥ ੧ ॥ ਰਹਾਉ ॥ ਜੋਗ ਨ ਬਾਹਰ ਮੜੀ ਮਸਾਣੀ ਜੋਗ ਨ ਤਾੜੀ ਲਾਈਐ ॥ ਜੋਗ ਨ ਦੇਸ ਦਿਸੰਤਰ ਭਵਿਐ ਜੋਗ ਨ ਤੀਰਥ ਨ੍ਹਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥ ੨ ॥ ਸਤਿਗੁਰ ਭੇਟੈ ਤਾਂ ਸੰਸਾ ਚੂਕੈ ਧਾਵਤ ਵਰਜ ਰਹਾਈਐ॥ ਨਿਝਰ ਝਰੈ ਸਹਿਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥ ਨਾਨਕ ਜੀਵਦਿਆਂ ਮਰ ਰਹੀਐ ਐਸਾ ਜੋਗ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦ ਪਾਈਐ॥ ਅੰਜਨ ਮਾਹਿ ਨਿਰੰਜਨ ਰਹੀਐ ਜੋਗਜੁਗਤ ਇਵ ਪਾਈਐ ॥ ੪ ॥ ਤਬ ਸਿੱਧ ਅਦੇਸ ਅਦੇਸ ਕਹਿਕਰ ਆਖਨ ਲਗੇ ਭਾਈ ਏਹ ਕੋਈ ਮਹਾਂ ਪੁਰਖ ਹੈ ਜੋ ਜਿਸਦੇ ਬੈਠਿਆਂ ਬੋੜ੍ਹ ਹਰਿਆ ਹੋ ਗਿਆ ਹੈ ਤਾਂ ਸਿੱਧਾਂ ਨੇ ਡੰਡਉਤ ਕਰੀ ਤਾਂ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ॥

## ਸਾਖੀ ਵਣਜਾਰੇ ਨਾਲ ਹੋਈ

ਤਾਂ ਓਥੋਂ ਸ੍ਰੀ ਗੁਰੂ ਮਹਾਰਾਜ ਜੀ ਇਕ ਵਣਜਾਰਿਆਂ ਦੇ ਦਾਇ ਪਹੁਚੇ ਤਾਂ ਨ੍ਹਾਇ ਕਰ ਬਾਹਰ ਜਾਇ ਬੈਠੇ ਤਾਂ ਇਕ ਵਣਜਾਰੇ ਦੇ ਘਰ ਪੁੱਤ੍ਰ ਜਨਮਿਆ ਸੀ ਤਾਂ ਕੋਈ ਆਵੇ ਉਸਨੂੰ ਵਧਾਈ ਦੇਵੇ ਕੋਈ ਮੁਬਾਰਕ ਦੇਵੇ ਕੋਈ ਅਲਤਾ ਪਾ ਜਾਵੇ ਕੋਈ ਕੇਸਰ ਪਾ ਜਾਵੇ ਔਰ ਸੀਧਾ ਮੰਗਣ ਵਾਲਿਆਂ ਕੋ ਦੇਵੇ ਬੜੀ ਖ਼ੁਸ਼ੀ ਦੇ ਵਿੱਚ ਵੰਡਦਾ ਰਹਿਆ ਜਦ ਥੋੜਾ ਦਿਨ ਰਹਿਆ ਤਾਂ ਓਹ ਵਣਜਾਰਾ ਘਰ ਕੋ ਉਠ ਗਿਆ ਮਰਦਾਨਾ ਦੇਖਦਾ ਰਹਿਆ ਉਸਨੇ ਗੁਰੂ ਕੀ ਨਾ ਮਰਦਾਨੇ ਦੀ ਖ਼ਵਰ ਲੀਤੀ ਤਾਂ ਮਰਦਾਨੇ ਨੂੰ ਭੁੱਖ ਲਗੀ ਤਾਂ ਮਰਦਾਨੇ ਸ੍ਰੀ ਬਾਬੇ ਜੀ ਨੂੰ ਆਖਿਆ ਜੀ ਏਸਨੇ ਸਾਡੀ ਖ਼ਬਰ ਨਹੀਂ ਲੀਤੀ ਤੇ ਇਸਦੇ ਘਰ ਪੁੱਤ੍ਰ ਜਨਮਿਆਂ ਹੈ ਤੇ ਇਸਨੇ ਲੋਕਾਂ ਨੂੰ ਬਹੁਤ ਅੰਨ ਦਿੱਤਾ ਹੈ ਤੇ ਅਸਾਡੀ ਵਾਤ ਨਹੀਂ ਪੁੱਛੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਇਸਦੇ ਘਰ ਜਾਵਾਂ ਤੇ ਕੁਛ ਮੰਗ ਲਿਆਵਾਂ ਤਾਂ ਸ੍ਰੀ ਗੁਰੂ ਜੀ ਹਸਕੇ ਆਖਿਆ ਮਰਦਾਨਾ ਇਸਦੇ ਘਰ ਪੁੱਤ੍ਰ ਨਹੀਂ ਜਨਮਿਆ ਇਸਦੇ ਘਰ ਕਰਜ਼ਾਈ ਪੈਦਾ ਹੋਯਾ ਹੈ ਪਰ ਚਾਰ ਪਹਿਰ ਰਾਤ ਰਹੈਗਾ ਅਤੇ ਭਲਕੇ ਉੱਠ ਜਾਵੇਗਾ ਪਰ ਜੇ ਤੇਰੇ ਮਨ ਆਈ ਹੈ ਤਾਂ ਤੂੰ ਜਾਣ ਪਰ ਕੁਛ ਅਸੀਸ ਨਾ ਦੇਵੀਂ ਚੁਪਾਤਾ ਜਾਇ ਖੜਾ ਹੋਵੀਂ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਤਾਂ ਮਰਦਾਨਾ ਜਾਇ ਖੜਾ ਹੋਯਾ ਪਰ ਚੁਪਾਤਾ ਹੀ ਪਰ ਕਿਸੇ ਖ਼ਬਰ ਨਾ ਲੀਤੀ ਤਾਂ ਮਰਦਾਨਾ ਉਥੋਂ ਖੜੋਇ ਕਰ ਉੱਠ ਆਯਾ ਤੇ ਆਇ ਕਰ ਆਖਿਓਸੁ ਜੀ ਮੇਰੀ ਤਾਂ ਖ਼ਬਰ ਕਿਸੇ ਨਹੀਂ ਲੀਤੀ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਯਾ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ

ਸਿਰੀ ਰਾਗ ਮਹਲਾ ੧ ਘਰੁ ੧ ॥ ਪਹਿਲੇ ਪਹਿਰੇ ਰੈਣ ਕੇ ਵਣਜਾਰਿਆ ਮਿਤ੍ਰਾ ਹੁਕਮ ਪਇਆ ਗਰਭਾਸਿ॥ ਉਰਧ ਤਪ ਅੰਤਰਿ ਕਰੈ ਵਣਜਾਰਿਆ ਮਿਤ੍ਰਾ ਖਸਮ

ਸੇਤੀ ਅਰਦਾਸਿ॥ ਖਸਮ ਸੇਤੀ ਅਰਦਾਸ ਵਖਾਣੈ ਉਰਧ ਧਿਆਨ ਲਿਵ ਲਾਗਾ॥ ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜ ਜਾਸੀ ਨਾਗਾ॥ ਜੈਸੀ ਕਲਮ ਵੁੜੀ ਹੈ ਮਸਤਕ ਤੈਸੀ ਜੀਅੜੇ ਪਾਸਿ॥ਕਹੁ ਨਾਨਕ ਪ੍ਰਾਣੀਪਹਿਲੈ ਪਹਿਰੈ ਹੁਕਮ ਪਇਆ ਗਰਭਾਸਿ॥ ੧ ॥ ਦੂਜੇ ਪਹਿਰੇ ਰੈਣ ਕੇ ਵਣਜਾਰਿਆ ਮਿਤ੍ਰਾ ਵਿਸਰ ਗਇਆ ਧਿਆਨ ॥ ਹੱਥੋ ਹੱਥ ਨਚਾਈਐ ਵਣਜਾਰਿਆ ਮਿਤ੍ਰਾ ਜਿਉਂ ਜਸੁਧਾ ਘਰ ਕਾਨ ॥ ਹੱਥੋ ਹੱਥ ਨਚਾਈਐ ਪ੍ਰਾਣੀ ਮਾਤ ਕਹੈ ਸੁਤ ਮੇਰਾ ॥ ਚੇਤ ਅਚੇਤ ਮੂੜ ਮਨ ਮੇਰੇ ਅੰਤ ਨਹੀਂ ਕੁਛ ਤੇਰਾ॥ ਜਿਨ ਰਚਿ ਰਚਿਆ ਤਿਸਹਿ ਨ ਜਾਣੈ ਮਨਿ ਅੰਤਰਧਾਰਗਿਆਨ॥ਕਹੁ ਨਾਨਕ ਪ੍ਰਾਣੀ ਦੂਜੇ ਪਹਿਰੇ ਵਿਸਰ ਗਿਆ ਧਿਆਨ ॥੨॥ ਤੀਜੇ ਪਹਿਰੇ ਰੈਣ ਕੈ ਵਣਜਾਰਿਆ ਮਿੱਤ੍ਰਾ ਧਨ ਜੋਬਨ ਸਿਉ ਚਿਤ ॥ ਹਰਿ ਕਾ ਨਾਮ ਨ ਚੇਤਈ ਵਣਜਾਰਿਆ ਮਿੱਤ੍ਰਾ ਬਧਾ ਛੁਟੈ ਜਿਤ ॥ ਹਰਿ ਕਾ ਨਾਮ ਨ ਚੇਤੇ ਪ੍ਰਾਣੀ ਬਿਕਲ ਭੈਆ ਸੰਗ ਮਾਇਆ॥ ਧਨ ਸਿਉਂ ਰਤਾ ਜੋਬਨ ਮਤਾ ਅਹਿਲਾ ਜਨਮ ਗਵਾਇਆ ॥ ਧਰਮ ਸੇਤੀ ਵਾਪਾਰ ਨ ਕੀਤੋ ਕਰਮ ਨ ਕੀਤੋ ਮਿਤ॥ਕਹੁ ਨਾਨਕ ਤੀਜੇ ਪਹਿਰੇ ਪ੍ਰਾਣੀ ਧਨ ਜੋਬਨ ਸਿਉ ਚਿਤ॥੩॥ਚਉਥੇ ਪਹਿਰੇ ਰੈਣ ਕੇ ਵਣਜਾਰਿਆ ਮਿਤ੍ਰਾ ਲਾਵੀ ਆਯਾ ਖੇਤ॥ਜਾਂ ਜਮ ਪਕੜ ਚਲਾਇਆ ਵਣ-ਜਾਰਿਆ ਮਿਤ੍ਰਾ ਕਿਸੇ ਨ ਮਿਲਿਆ ਭੇਤ॥ਭੇਤ ਚੇਤ ਹਰਿ ਕਿਸੇ ਨ ਮਿਲਿਆ ਜਾਂ ਜਮ ਪਕੜ ਚਲਾਇਆ ॥ ਝੂਠਾ ਰੁਦਨ ਹੋਆ ਦੁਆਲੈ ਖਿਨ ਮਹਿ ਭਇਆ ਪਰਾਇਆ॥ ਸਾਈ ਵਸਤ ਪ੍ਰਾਪਤਿ ਹੋਈ ਜਿਸ ਸਿਉਂ ਲਾਇਆ ਹੇਤ॥ਕਹੁ ਨਾਨਕ ਪ੍ਰਾਣੀ ਚਉਥੇ ਪਹਿਰੇ ਲਾਵੀ ਲੁਣਿਆ ਖੇਤ॥ ੪ ॥ ਜਬ ਅਗਲਾ ਦਿਨ ਹੋਇਆ ਤਬ ਓਹ ਲੜਕਾ ਚਲ ਗਿਆ ਤਾਂ ਰੋਂਦੇ ਪਿਟਦੇ ਨਿਕਲੇ ਤਾਂ ਮਰਦਾਨੇ ਅਰਜ਼ ਕੀਤੀ ਜੀ ਇਸਦੇ ਬਾਬ ਕਿਆ ਵਰਤੀ ਜੀ ਕੱਲ ਤਾਂ ਅਲਤਾ ਪਾਂਵਦੇ ਆਹੇ ਤੇ ਹਸਦੇ ਖੇਡਦੇ ਹੈਸਨ ਵਤ ਕਿਆ ਬਣੀ ਤਾਂ ਸ੍ਰੀ ਗੁਰੂ ਬਾਬੇ ਜੀ ਇਕ ਸ਼ਲੋਕ ਦਿੱਤਾ ॥ ਜਿਤ ਮੁਖ ਮਿਲੇ ਮੁਬਾਰਖਾਂ ਲਖ ਲਖ ਮਿਲੇ ਅਸੀਸ ॥ ਸੋ ਮੁਹਿ ਫੇਰ ਪਿਟਾਈਅਨ ਤਨ ਮਨ ਸਹੈ ਕਸੀਸ॥ ਇਕ ਮੁਏ ਇਕ ਦੱਬੀਅਨਿ ਇਕ ਦਿੱਚਨ ਨਦੀ ਵਹਾਇ॥ ਗਈ ਮੁਬਾਰਖ ਨਾਨਕਾ ਹੈ ਹੈ ਪਹੁਤੀ ਆਇ॥ ਤਾਂ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ॥ ਬੋਲਹੁ ਭਾਈ ਜੀ ਵਾਹਿਗੁਰੂ॥

## ਸਾਖੀ ਦੋਹ ਸਿੱਖਾਂ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਜਗਾ ਜਾਇ ਬੈਠੇ ਤਾਂ ਮਰਦਾਨੇ ਆਖਿਆ ਗੁਰੂ ਜੀ ਚਉਮਾਸਾ ਏਥੇ ਹੀ ਰਹੀਏ ਤਾਂ ਗੁਰੂ ਜੀ ਆਖਿਆ ਮਰਦਾਨਾ ਕੋਈ ਪਿੰਡ ਜਾਂ ਕੋਈ ਸ਼ਹਿਰ ਆਵਸੀ ਤਾਂ ਬੈਠਕੇ ਚਉਮਾਸਾ ਕੱਟ ਲਵਾਂਗੇ ਏਹ ਬਾਤਾਂ ਕਰਦੇ ਕਰਦੇ ਇਕ ਨਗਰ ਆਯਾ ਤਾਂ ਓਸ ਨਗਰ ਦੇ ਬਾਹਿਰ ਏਕ ਕੋਸ ਪਰ ਜਾਇ ਬੈਠੇਅਤੇ ਓਸ ਸ਼ਹਿਰ ਵਿਚ ਇਕ ਖੱਤ੍ਰੀਦੀ

ਲਾਗ ਥੀ ਪਰ ਇਕ ਦਿਨ ਓਹ ਖੱਤ੍ਰੀ ਬਾਹਰ ਜੋ ਆਯਾ ਤੇ ਕਿਆ ਦੇਖੇ ਜੋ ਸਾਧ ਬੈਠੇ ਹੈਨ ਓਸ ਖੱਤ੍ਰੀ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤੇ ਬੈਠ ਗਿਆ ਘੜੀਕ ਬੈਠ ਕਰ ਆਪਣੇ ਘਰ ਕੋ ਚਲਾ ਗਿਆ ਇਸੀ ਤਰਾਂ ਉਸਦਾ ਨੇਮ ਹੋ ਰਹਿਆ ਕਿ ਰੋਜ਼ ਸ੍ਰੀ ਗੁਰੂ ਕਾ ਦਰਸ਼ਨ ਕਰਨ ਜਾਵੇ ਤਾਂ ਉਸਦਾ ਇਕ ਹਮਸਾਯਾ ਸੀ ਉਸਨੇ ਕਹਿਆ ਕਿ ਭਾਈ ਤੂੰ ਕਿਥੇ ਜਾਂਦਾ ਹੈਂ ਉਸਨੇ ਆਖਿਆ ਭਾਈ ਮੈਂ ਇਕ ਸੰਤ ਹੈਨ ਉਨਾਂ ਦਾ ਦਰਸ਼ਨ ਕਰਨ ਜਾਂਦਾ ਹਾਂ ਤਾਂ ਉਸਨੇ ਕਹਿਆ ਭਾਈ ਮੈਨੂੰ ਭੀ ਲੈ ਚਲ ਅੱਗੋ ਉਸਨੇ ਕਹਿਆ ਕਿ ਭਾਈ ਜੇਕਰ ਤੇਰੀ ਸਰਧਾ ਹੈ ਤਾਂ ਤੂੰ ਭੀ ਚਲਿਆ ਚਲ ਤਾਂ ਓਹ ਖੱਤ੍ਰੀ ਵੀ ਉਸਦੇ ਨਾਲ ਤੁਰਪਿਆ ਪਰ ਓਹ ਤਾਂ ਰੋਜ਼ ਦਾ ਨੇਮੀ ਗੁਰੂ ਜੀ ਦੇ ਦਰਸ਼ਨ ਕਉ ਆਯਾ ਅਤੇ ਓਹ ਇਕ ਰੰਡੀ ਦੇ ਘਰ ਜਾਇ ਵੜਿਆ ਓਸਦੇ ਨਾਲ ਮੁਲਾਕਾਤ ਹੋ ਗਈ ਅਤੇ ਜੋ ਓਹ ਸਿੱਖ ਥੀ ਓਸਨੇ ਏਹ ਨੇਮ ਕੀਤਾ ਹੋਯਾ ਸੀ ਕਿ ਬਗ਼ੈਰ ਦਰਸ਼ਨ ਤੋਂ ਹੋਰ ਕੁਛ ਨਹੀਂ ਮੰਗਣਾ ਤੇ ਹੱਟੀ ਥੀਂ ਰੋਜ਼ ਇਕੱਠੇ ਤੁਰਨ ਤਾਂ ਓਹ ਗੁਰ ਪਾਸ ਜਾਏ ਤੇ ਓਹ ਓਸ ਲੋਲੀ ਦੇ ਗ੍ਰਿਹ ਮੇਂ ਜਾਵੇ ਜਾਂ ਕਿਤਨੇਕ ਦਿਨ ਹੋ ਗਏ ਏਹੋ ਈ ਕਰਮ ਕਰਦਿਆਂ ਤਾਂ ਓਸ ਨੇ ਆਪਨੇ ਚਿੱਤ ਵਿਚ ਵਿਚਾਰ ਕੀਤੀ ਕਿ ਭਾਈ ਮੈਂ ਤਾਂ ਕੁਕਰਮ ਕਰਨ ਜਾਂਦਾ ਹਾਂ ਤੇ ਏਹ ਆਪਨੇ ਗੁਰੂ ਦਾ ਦਰਸ਼ਨ ਕਰਨ ਜਾਂਦਾ ਹੈ ਪਰ ਇਸਦੇ ਨਾਲ ਕੋਈ ਬਾਤ ਕਰੀਏ ਤਾਂ ਓਸਨੇ ਓਸ ਗੁਰੂ ਕੇ ਦਰਸ਼ਨ ਕਰਨ ਵਾਲੇ ਸਿੱਖ ਨੂੰ ਆਖਿਆ ਭਾਈ ਤੂੰ ਗੁਰੂ ਕੇ ਦਰਸ਼ਨ ਨੂੰ ਜਾਂਦਾ ਹੈਂ ਤੇ ਮੈਂ ਕੂਕਰਮ ਕਰਨ ਜਾਂਦਾ ਹਾਂ ਪਰ ਆਜ ਤੇਰੀ ਮੇਰੀ ਏਹ ਸ਼ਰਤ ਹੋਈ ਕਿ ਜੇ ਮੈਂ ਅੱਗੋਂ ਆਵਾਂ ਤਾਂ ਏਸ ਜਗਾ ਬੈਠਣਾ ਜੇ ਤੂੰ ਅੱਗੋਂ ਆਵੇਂ ਤਾਂ ਤੂੰ ਏਥੇ ਆ ਬੈਠਣਾ ਏਹ ਕਰਾਰ ਕਰਕੇ ਓਹ ਦੋ ਆਪਣੇ ਆਪਣੇ ਨੇਮ ਨੂੰ ਗਏ ਓਹ ਜਦੋਂ ਗਿਆ ਤਾਂ ਓਹ ਲੋਲੀ ਘਰ ਨਹੀਂ ਸੀ ਤਾਂ ਓਹ ਵਿਚਾਰਾ ਦਿਲਗੀਰ ਹੋਇਕਰ ਆਪਣੇ ਟਕਾਣੇ ਉੱਪਰ ਆਇ ਬੈਠਾ ਪਰ ਬੜਾ ਫ਼ਿਕਰ ਨਾਲ ਬੈਠਕਰ ਲਗਾ ਧਰਤੀ ਨੂੰ ਖੋਦਨੇ ਤਾਂ ਖੋਦਦਿਆਂ ਖੋਦਦਿਆਂ ਇਕ ਚਟੂਰਾ ਨਿਕਲ ਆਯਾ ਓਸ ਖੋਲ੍ਹਕੇ ਦੇਖਿਆ ਤਾਂ ਇਕ ਮੋਹਰ ਹੈ ਤੇ ਹੋਰ ਸਭ ਕੋਇਲੇ ਭਰੇ ਹੋਏ ਹੈਨ ਅਤੇ ਓਹ ਵਿਚਾਰਾ ਜਦ ਸ੍ਰੀ ਗੁਰੂ ਜੀ ਦੇ ਪਾਸੋਂ ਮੱਥਾ ਟੇਕਕੇ ਚਲਿਆ ਤੇ ਰਸਤੇ ਵਿਚ ਓਸਨੂੰ ਇਕ ਕੰਡਾ ਲੱਗਾ ਪਰ ਓਹ ਵਿਚਾਰਾ ਆਪਣਾ ਕਪੜਾ ਫਾੜ ਕੇ ਤੇ ਪੈਰ ਨੂੰ ਬੰਨ੍ਹਕੇ ਆਸਤੇ ਆਸਤੇ ਓਥੇ ਆਯਾ ਇਕ ਜੁੱਤੀ ਚੜ੍ਹੀ ਅਰ ਇਕ ਜੁੱਤੀ ਭੰਨੀ ਹੋਈ ਤਾਂ ਓਸਨੇ ਦੇਖਕਰ ਆਖਿਆ ਭਾਈ ਦੂਜੀ ਜੁੱਤੀ ਕਿਉਂ ਨਹੀਂ ਚਾੜ੍ਹਦਾ ਤਾਂ ਓਸਨੇ ਆਖਿਆ ਭਾਈ ਜੀ ਮੇਰੇ ਪੈਰ ਵਿਚ ਕੰਡਾ ਚੁਭਿਆ ਹੈ ਓਸਨੇ ਅੱਗੋਂ ਮਸਕਰੀ ਕੀਤੀ ਦੇਖ ਭਾਈ ਮੈਨੂੰ ਤਾਂ ਮੋਹਰ ਲੱਭੀ ਹੈ ਤੇ ਤੈਨੂੰ ਕੰਡਾ ਚੁਭਿਆ ਤੇ ਮੈਂ ਜਾਵਾਂ ਪਾਪ ਕਰਨ ਤੇ ਤੂੰ ਜਾਨਾ ਹੈਂ ਸਾਧੂ ਕਾ ਦਰਸ਼ਨ ਕਰਨ ਅਤੇ ਏਹ ਕਜ਼ਾ ਹੂਆ ਹੈ ਤਾਂ ਫੇਰ ਓਨਾਂ ਦੋਹਾਂ ਇਕੱਠੇ ਹੋਇਕਰ ਸ੍ਰੀ ਗੁਰੂ ਜੀ ਦੇ ਪ ਸ ਜਾਇ ਕਰ ਆਪਣੀ ਹਕੀਕਤ ਕਹੀ ਤੇ ਸ੍ਰੀ ਗੁਰੂ ਜੀ ਓਨਾਂ ਦੀ ਬਾਰਤਾ ਸੁਣਕਰ ਕਹਿਣ ਲੱਗੇ ਭਾਈ ਚੁਪ ਕਰ ਰਹੋ ਤਾਂ ਓਨਾਂ ਫੇਰ ਹੱਥ ਜੋੜ ਕਰ ਆਖਿਆ ਹੇ ਦੀਨਾਨਾਥ ਜੀ ਸਾਡਾ ਭਰਮ ਦੂਰ ਕਰੋ ਜੀ ਤਾਂ ਸ੍ਰੀ ਬਾਬਾ ਜੀ ਬਚਨ ਕੀਤਾ

ਭਾਈ ਤੂੰ ਪਿਛਲੇ ਜਨਮ ਇਕ ਸਾਧ ਨੂੰ ਇਕ ਮੋਹਰ ਦਿੱਤੀ ਸੀ ਤਾਂ ਓਸ ਮੋਹਰ ਦੇਣ ਦੇ ਬਦਲੇ ਓਹ ਸਭ ਚਟੂਰਾ ਮੋਹਰਾਂ ਦਾ ਹੋਇ ਗਇਆ ਸੀ ਪਰ ਭਾਈ ਹੁਣ ਜੋ ਤੂੰ ਬਿਕਾਰ ਕਰਦਾ ਰਿਹਾ ਹੈਂ ਇਸ ਕਰਕੇ ਸਭ ਮੋਹਰਾਂ ਦੇ ਕੋਇਲੇ ਹੋਇ ਗਏ ਅਤੇ ਏਹ ਜੋ ਅਸਾਡਾ ਦਰਸ਼ਨ ਕਰ ਜਾਂਦਾ ਰਹਿਆ ਹੈ ਇਸਦੇ ਭਾਗਾਂ ਵਿਚ ਸੂਲੀ ਲਿਖੀ ਹੋਈ ਸੀ ਪਰ ਜਿਉਂ ਜਿਉਂ ਸੇਵਾ ਨੂੰ ਆਉਂਦਾ ਰਹਿਆ ਹੈ ਤਿਉਂ ਤਿਉਂ ਸੂਲੀ ਦਾ ਕੰਡਾ ਹੋਇ ਗਇਆ ਜਬ ਏਹ ਬਚਨ ਸ੍ਰੀ ਬਾਬੇ ਜੀ ਦਾ ਸੁਣਿਆ ਤੇ ਓਹ ਦੋਨੋਂ ਸਿੱਖ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਉਨਾਂ ਸਿੱਖਾਂ ਪਰ ਕ੍ਰਿਪਾ ਦ੍ਰਿਸ਼ਟ ਕਰੀ ਅਤੇ ਨਾਮ ਕਾ ਉਪਦੇਸ਼ ਕੀਤਾ ਤੇ ਸਿੱਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਬਾਬੇ ਜੀ ਸ਼ਬਦ ਕਹਿਆ॥ ਰਾਗ ਮਾਰੂ ਮਹਲਾ ੧ ॥

ਕਰਣੀ ਕਾਗਦ ਮਨ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥ ਜਿਉਂ ਜਿਉਂ ਕਿਰਤ ਚਲਾਵੈ ਤਿਉਂ ਚਲਈ ਤਉ ਗੁਣ ਨਾਹੀਂ ਅੰਤ ਹਰੇ॥ ੧ ॥ ਰਹਾਉ॥ ਜਾਲੀ ਰੈਣ ਜਾਲ ਦਿਨ ਹੂਆ ਜੇਤੀ ਘੜੀ ਫਾਹੀ ਫੁਨ ਤੇਤੀ॥ ਰਸ ਰਸ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਣ ਗੁਣੀ॥੧॥ ਕਾਇਆ ਅਹਿਰਣ ਮਨ ਵਿਚ ਲੋਹਾ ਪੰਚ ਅਗਨਿ ਤਿਤ ਲਾਗ ਰਹੀ॥ ਕੋਇਲੇ ਪਾਪ ਪੜਹਿ ਤਿਸ ਊਪਰ ਮਨਿ ਜਲਿਆ ਸੰਨੀ ਚਿੰਤ ਭਈ॥ ੨ ॥ ਭਇਆ ਮਨੂਰ ਕੰਚਨ ਫਿਰ ਹੋਵੈ ਜੇ ਗੁਰ ਮਿਲੇ ਤਨੇਹਾ॥ ਏਕ ਨਾਮ ਅੰਮ੍ਰਿਤ ਤਿਸ ਦੇਵੈ ਤਉ ਨਾਨਕ ਤ੍ਰਿਸ਼ਟਸ ਦੇਹਾ॥ ੩ ॥

ਤਾਂ ਉਥੋਂ ਸ੍ਰੀ ਗੁਰੂ ਨਾਨਕ ਜੀ ਉਨ ਕਉ ਸਿੱਖ ਕਰਕੇ ਅਤੇ ਰਉਮਾਸਾ ਕੱਟਕੇ ਰਮਦੇ ਰਹੇ॥

## ਸਾਖੀ ਸ੍ਰੀ ਗੰਗਾ ਜੀ ਕੀ ਚਲੀ

ਇਕ ਦਿਨ ਸ੍ਰੀ ਗੁਰੂ ਜੀ ਚਲਦੇ ਚਲਦੇ ਹਰਿਦੁਆਰ ਉੱਪਰ ਜਾਇ ਖੜੇ ਹੋਏ ਤਾਂ ਪੂਰਬ ਦਿਸਾ ਉੱਪਰ ਜਾਇ ਬੈਠੇ ਜਾਂ ਦੇਖਣ ਤਾਂ ਕਈ ਲੱਖਾਂ ਮਨੁੱਖ ਨ੍ਹਾਂਵਦੇ ਹੈਨ ਕਈ ਸਹੱਸਰ ਪੂਜਾ ਕਰ ਰਹੇ ਹੈਨ ਪਰ ਪਾਣੀ ਜੋ ਦੇਂਦੇ ਹੈਨ ਸੋ ਸੂਰਜ ਦੀ ਕੰਡ ਦੇਂਦੇ ਹੈਨ ਪਰ ਸ੍ਰੀ ਬਾਬੇ ਨੂੰ ਦਿੱਬ ਦ੍ਰਿਸ਼ਟ ਅਤੇ ਲੋਕਾਂ ਨੂੰ ਚੰਮ ਦ੍ਰਿਸ਼ਟੀ ਤਾਂ ਸ੍ਰੀ ਬਾਬੇ ਜੀ ਆਪਣੀ ਦ੍ਰਿਸ਼ਟੀ ਨਾਲ ਦੇਖਿਆ ਤਾਂ ਸ੍ਰੀ ਗੰਗਾ ਮੇਂ ਸੰਸਾਰ ਨ੍ਹਾਂਵਦਾ ਹੈ ਬਾਬੇ ਜੀ ਦੀ ਦ੍ਰਿਸ਼ਟੀ ਤਲੇ ਕੋਈ ਨਹੀਂ ਨ੍ਹਾਂਵਦਾ ਤਾਂ ਸ੍ਰੀ ਗੁਰੂ ਜੀ ਗੰਗਾ ਵਿਚ ਨ੍ਹਾਂਵਣ ਵੜਿਆ ਜਿੱਥੇ ਲੋਕ ਉਗਵਣ ਦੀ ਤਰਫ਼ ਪਾਣੀ ਦੇਵਣ ਤਾਂ ਬਾਬਾ ਜੀ ਆਥਣ ਦੀ ਤਰਫ਼ ਪਾਣੀ ਦੇਵਣ ਲੱਗਾ ਤਾਂ ਲੋਕਾਂ ਆਖਿਆ ਭਾਈ ਪਰਮੇਸ਼ਰ ਕਿਆ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਸੱਚ ਕਹੁ ਤਾਂ ਸ੍ਰੀ ਬਾਬੇ ਆਖਿਆ ਭਾਈ ਹੌਂ ਹਿੰਦੂ ਹਾਂ ਤਾਂ ਉਨਾਂ ਆਖਿਆ ਦੇਵ ਦੇ ਸਵਾਰਿਆ ਇਸ ਤਰਫ਼ ਪਾਣੀ ਤੂੰ ਕਿਉਂ ਦੇਂਦਾ ਹੈਂ ਤਾਂ ਬਾਬੇ ਨੇ ਆਖਿਆ ਤੁਸੀ ਪਾਣੀ ਕਿਸ ਨੂੰ ਦੇਂਦੇ ਹੋ ਤਾਂ ਉਨਾਂ ਲੋਕਾਂ ਨੇ ਆਖਿਆ ਕਿ ਅਸੀ ਪਿਤਰਾਂ ਨੂੰ ਪਾਣੀ ਦੇਂਦੇ ਹਾਂ ਤੇ ਤੂੰ ਕਿਸ ਨੋਂ ਦੇਂਦਾ ਹੈਂ ਤਾਂ ਸ੍ਰੀ ਬਾਬੇ ਜੀ ਨੇ ਕਹਿਆ ਤੁਸਾਡੇ ਪਿਤਰ ਕਿੱਥੇ ਹੈਨ ਤਾਂ ਉਨਾਂ ਆਖਿਆ ਜੀ ਸਾਡੇ ਪਿਤਰ ਦੇਵਲੋਕ ਮੇਂ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦੇਵਲੋਕ ਮਿਰਤ ਲੋਕੋ

ਕਿਤਨਾ ਹੈ ਤਾਂ ਉਨਾਂ ਲੋਕਾਂ ਆਖਿਆ ਜੀ ਸਾਢੇ ਉਣੰਜਾ ਕਰੋੜ ਕੋਸ ਹੈ ਜੀ ਅਸੀ ਉਸ ਥਾਂਵ ਨੂੰ ਪਾਣੀ ਦੇਂਦੇ ਹਾਂ ਤਾਂ ਬਾਬੇ ਜੀ ਆਖਿਆ ਭਾਈ ਉਥੇ ਅੱਪੜੇਗਾ ਤਾਂ ਉਨਾਂ ਕਹਿਆ ਜੀ ਸ਼ਾਸਤ੍ਰ ਆਖਦਾ ਹੈ ਜੋ ਅੱਪੜੇਗਾ ਜਾਂ ਸ੍ਰੀ ਬਾਬੇ ਜੀ ਨੇ ਏਹ ਬਾਤ ਸੁਣੀ ਤਾਂ ਅੱਗੇ ਥੋੜਾ ਪਾਣੀ ਦੇਂਦੇ ਸਨ ਫੇਰ ਸਗੋਂ ਵਧੇਰੇ ਪਾਣੀ ਦੇਣ ਲਗੇ ਤਾਂ ਫੇਰ ਓਨਾਂ ਲੋਕਾਂ ਆਖਿਆ ਜੋ ਭਾਈ ਤੂੰ ਏਹ ਪਾਣੀ ਕਿਸਨੂੰ ਦੇਂਦਾ ਹੈਂ ਤਾਂ ਸ੍ਰੀ ਗੁਰੂ ਆਖਿਆ ਭਾਈ ਮੇਰਾ ਇਕ ਖੇਤ ਹੈ ਓਹ ਸੁਕਦਾ ਹੈ ਉਥੇ ਬੜੇ ਬੜੇ ਮੀਂਹ ਪਉਂਦੇ ਹੈਨ ਪਰ ਉਥੇ ਇਕ ਬੂੰਦ ਪਾਣੀ ਦੀ ਨਹੀਂ ਠਹਿਰਦੀ ਇਸ ਵਾਸਤੇ ਮੈਂ ਉਸਨੋਂ ਪਾਣੀ ਦੇਂਦਾ ਹਾਂ ਤਾਂ ਉਨਾਂ ਲੋਕਾਂ ਆਖਿਆ ਭਾਈ ਉਥੇ ਕਿਉਂ ਕਰ ਅੱਪੜੇਗਾ ਤਾਂ ਸ੍ਰੀ ਗੁਰੂ ਜੀ ਆਖਿਆ ਭਾਈ ਤੁਸਾਡੇ ਪਿਤਰ ਤਾਂ ਦੂਰ ਹੈਨ ਤੇ ਮੇਰਾ ਖੇਤ ਰਤਾ ਨੇੜੇ ਹੈ ਉਥੇ ਕਿਉਂ ਨਾ ਅੱਪੜੇਗਾ ਕਿਉਂ ਜੋ ਪਿਤਰ ਲੋਕ ਨਾਲੇ ਦੂਰ ਹੈ ਨਾਲੇ ਉੱਚਾ ਹੈ ਉਥੇ ਪਾਣੀ ਅੱਪੜਸੀ ਤੇ ਮੇਰਾ ਖੇਤਰ ਤਾਂ ਢਾਈ ਸੈ ਕੋਸ ਪਰ ਹੈ ਉਥੇ ਕਿਉਂ ਨਾ ਜਾਸੀ ਜਦ ਏਹ ਬਾਤ ਓਨਾਂ ਲੋਕਾਂ ਨੇ ਸੁਣੀ ਤਾਂ ਮਨ ਵਿਚ ਲਗੇ ਕਹਿਣ ਭਾਈ ਏਹ ਕੋਈ ਕਮਲਾ ਨਹੀਂ ਏਹ ਤਾਂ ਆਪ ਕੋਈ ਮਹਾਂ ਪੁਰਖ ਹੈ ਤਾਂ ਸਭ ਲੋਕ ਆਇ ਪੈਰੀਂ ਪਏ ਅਤੇ ਬਾਹਿਰ ਨ੍ਹਾਇ ਕਰ ਨਿਕਲੇ ਤਾਂ ਲਗੇ ਗਾਇੱਤ੍ਰੀ ਪਾਠ ਕਰਨ ਤਾਂ ਸ੍ਰੀ ਬਾਬੇ ਆਖਿਆ ਹਾਇ ਹਾਇ ਲੋਕਾ ਏਹ ਹਿੰਦੂ ਲੋਕ ਨਰਕ ਨੂੰ ਜਾਂਦੇ ਹੈਨ ਤਾਂ ਉਨਾਂ ਲੋਕਾਂ ਆਖਿਆ ਜੀ ਪਰਮੇਸ਼ਰ ਦਾ ਨਾਉਂ ਲਿਆਂ ਵੀ ਨਰਕ ਨੂੰ ਜਾਈਦਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਨਾਮ ਕਿਉਂ ਕਰ ਲਈਦਾ ਹੈ ਇਕ ਨੂੰ ਆਖਿਆ ਤੂੰ ਮਾਲਾ ਏਥੇ ਫੇਰਦਾ ਹੈਂ ਤੇ ਤੇਰਾ ਧਿਆਨ ਘਰ ਜੋਰੂ ਨਾਲ ਗੱਲਾਂ ਕਰਦਾ ਹੈ ਅਤੇ ਇਕਸ ਨੋਂ ਆਖਿਆ ਤੂੰ ਭਜਨ ਏਥੇ ਕਰਦਾ ਹੈਂ ਤੇ ਮਨ ਤੇ.ਾ ਅਮਕੇ ਅਸਥਾਨ ਫਿਰਦਾ ਹੈ ਜਿੱਥੇ ਜਿੱਥੇ ਕਿਸੇ ਦਾ ਮਨ ਹੈਗਾਸੀ ਓਥੇ ਓਥੇ ਗੁ.ੂ ਨੇ ਦਸ ਦਿੱਤਾ ਤਾਂ ਉਨਾਂ ਲੋਕਾਂ ਆਖਿਆ ਭਾਈ ਏਹ ਪਰਮੇਸ਼ਰ ਹੈ ਜਿਸਨੈ ਸਾਡੇ ਮਨ ਦੀਆਂ ਗੱਲਾਂ ਦਸ ਦਿੱਤੀਆਂ ਹੈਨ ਅਸੀ ਤਾਂ ਏਵੇਂ ਹੀ ਭੁੱਲੇ ਹਾਂ ਏਹ ਤਾਂ ਅਸ.ਾਡਾ ਗੁਰੂ ਹੈ ਤਾਂ ਸਭ ਲੋਕ ਪੈਰੀਂ ਆਇ ਪਏ ਤੂੰ ਸੱਚਾ ਗੁਰੂ ਹੈਂ ਸਾਨੂੰ ਆਪਣੇ ਸਿੱਖ ਕਰੋ ਜੀ ਅਤੇ ਆਪਣੀ ਦੀਖਿਆ ਦੇਵੋ ਜੀ ਗੁਰ ਮੰਤਰ ਦੀਜੈ ਤਾਂ ਗੁਰੂ ਮਹਾਰਾਜ ਆਖਿਆ ਭਾਈ ਤੁਸੀ ਅੱਗੇ ਕਿਸਦੇ ਸਿੱਖ ਹੋ ਸੋ ਉਸੇ ਨੂੰ ਜਾਇ ਕਰ ਮੰਨੋ ਜੀ ਤਾਂ ਓਨਾਂ ਲੋਕਾਂ ਕਹਿਆ ਜੀ ਅਸੀ ਤਾਂ ਹੁਣ ਆਪਨੂੰ ਛਡਦੇ ਨਾਹੀਂ ਜੀ ਸਭ ਪੈਰੀਂ ਆਇ ਪਏ ਤਾਂ ਸ੍ਰੀ ਗੁਰੂ ਉਨਾਂਨੂੰ ਉਪਦੇਸ਼ ਦਿੱਤਾ ਅਤੇ ਇਤਨੇ ਮੇਂ ਪ੍ਰਸਾਦ ਤਿਆਰ ਹੋਯਾ ਤਾਂ ਉਨਾਂ ਲੋਕਾਂ ਆਖਿਆ ਜੀ ਪ੍ਰਸਾਦ ਤਿਆਰ ਹੈ ਚਲ ਛਕੋ ਜੀ ਤਾਂ ਸ੍ਰੀ ਨਾਨਕ ਜੀ ਕਹਿਆ ਭਾਈ ਅਸੀ ਨਹੀਂ ਜੇਂਵਦੇ ਤਾਂ ਉਨਾਂ ਆਖਿਆ ਜੀ ਪਰਮੇਸ਼ਰ ਕੇ ਅਰਥ ਆਈਐ ਜਦ ਉਨਾਂ ਪਰਮੇਸ਼ਰ ਦਾ ਅਰਥ ਪਾਯਾ ਤਾਂ ਸ੍ਰੀ ਗੁਰੂ ਬਾਬਾ ਜੀ ਜੇਵਣ ਆਏ ਤਾਂ ਉਨਾ ਲੋਕਾਂ ਚਉਕੇ ਵਿੱਚ ਕਾਰ ਕੱਢ ਲਈ ਤਾਂ ਗੁਰੂ ਜੀ ਆਖਿਆ ਭਾਈ ਚਉਕਾ ਭਿਟਿਆ ਤੁਸੀ ਕਾਰਾਂ ਕਿਉਂ ਕੱਢਦੇ ਹੈਗੇਓ ਤਾਂ ਉਨਾਂ ਆਖਿਆ ਜੀ ਅਸਾਂ ਆਪਣੀ ਨਜ਼ਰ ਦੇ ਹੇਠ ਅੰਨ ਕਰਵਾਯਾ ਹੈ ਜੀ ਤੇ ਅਸਾਂ ਚਉਕਾ ਭਿੱਟਣ ਨਾਹੀਂ ਦਿੱਤਾ ਜੀ ਅਤੇ ਕਾਰਾਂ ਇਸ

ਵਾਸਤੇ ਕੱਢੀਆਂ ਹੈਨਜੀ ਕਿ ਮਤ ਕੋਈ ਚਉਕੇ ਉੱਤੇ ਅੱਗੇ ਆਵੇ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਜਿਚਰ ਤੁਸੀਂ ਨਹੀਂ ਸਾਓ ਚੜ੍ਹੇ ਉਤਨਾ ਚਿਰ ਚਉਕਾ ਸੁੱਚਾ ਸੀ ਜਾਂ ਤੁਸੀਂ ਚਉਕੇ ਉੱਪਰ ਚੜ੍ਹੇ ਤਾਂ ਚਉਕਾ ਭਿੱਟਗਿਆ ਕਿਉਂ ਜੋ ਤੁਸਾਂ ਨਾਲ ਚਾਰ ਮਲੇਛ ਹੋਰਚੜ੍ਹੇਹੈਨ ਤਾਂ ਓਨਾਂ ਕਹਿਆ ਗੁਰੂ ਜੀ ਓਹ ਤਾਂ ਅਸਾਨੂੰ ਨਜ਼ਰ ਨਾਹੀਂ ਆਂਵਦੇ॥ ਤਾਂ ਸ੍ਰੀ ਗੁਰੂ ਜੀ ਬੋਲੇ ਸ਼ਲੋਕ ਮਹੱਲਾ ੧ ਕੁਬੁੱਧ ਡੂਮਣੀ ਕੁਦਇਆ ਕਸਾਇਣਪਰਨਿੰਦਾਂਘਟਚੂਹੜੀ ਮੁੱਠੀਕ੍ਰੋਧ ਚੰਡਾਲ॥ ਕਾਰੀ ਕੱਢੀਆਂ ਕਿਆ ਥੀਐ ਜਾਂ ਚਾਰੋਂ ਬੈਠੀਆਂ ਨਾਲ॥ ੧॥ਤਾਂ ਸ੍ਰੀ ਬਾਬੇ ਆਖਿਆ ਇਨੀਂ ਚੜ੍ਹਿਆਂ ਚਉਕਾ ਭਿੱਟੀਦਾ ਹੈ ਤਾਂ ਓਨਾਂ ਆਖਿਆ ਜੀ ਪਵਿੱਤ੍ਰ ਕਿਉਂ ਕਰ ਹੋਂਦਾ ਹੈ ਤਾਂ ਗੁਰੂ ਬਾਬੇ ਜੀ ਆਖਿਆ॥ ਸ਼ਲੋਕ ॥ ਸਚ ਸੰਜਮ ਕਰਣੀ ਕਾਰਾ ਨਵਣ ਨਾਮ ਜਪੇਹੀ॥ ਨਾਨਕ ਅੱਗੈ ਉਤਮ ਸੋਈ ਜਿ ਪਾਪਾਂ ਪੰਦ ਨ ਦੇਹੀ॥ ੨॥

ਤਿਸਕਾ ਪਰਮਾਰਥ ॥ ਇਨੀਂ ਸੰਜਮੀਂ ਚਉਕਾ ਸੁੱਚਾਂ ਹੋਇ ਤਾਂ ਉਹ ਏਹ ਸੁਣ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਏ ਉਨਾਂ ਸਭ ਕਿਛ ਲੁਟਾਇ ਦਿੱਤਾ ਘੋੜੇ ਮਾਲ ਬਹਿਲਾਂ ਕਪੜੇ ਲੁਟਾਇ ਦਿੱਤੇ ਅਤੇ ਕਹਿਆ ਭਾਈ ਜੀ ਜੋ ਕਿਸੇ ਨੂੰ ਲੋੜ ਹੈ ਸੋ ਲੈ ਜਾਓ ਤਾਂ ਸ੍ਰੀ ਬਾਬੇ ਜੀ ਪਹਿਲੋਂ ਉਨਾਂ ਤਾਈਂ ਲੰਗੋਟ ਬੰਧ ਉਦਾਸੀ ਕੀਤਾ ਨਿਰਬਾਣੀ ਪੰਥ ਬਨਾਯਾ ਤੇ ਪਹਿਲਾ ਪੰਥ ਸ੍ਰੀ ਗੁਰੂ ਜੀ ਰੀਗਾ ਦੇ ਕਿਨਾਰੇ ਬਨਾਯਾ ਤਾਂ ਬਾਬੇ ਜੀ ਓਥੋਂ ਰਮਦੇ ਰਹੇ॥ ਬੋਲੋ ਵਾਹਿਗੁਰੂ

## ਗੁਰੂ ਜੀ ਤੀਰਥ ਯਾਤ੍ਰਾ ਕੋ ਗਏ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਇੱਕ ਅਸਥਾਨ ਵਿੱਚ ਜਾਇ ਬੈਠੇ ਤਾਂ ਓਥੇ ਮੇਲਾ ਹੋਇ ਰਹਿਆ ਸੀ ਪਰ ਬਹੁਤ ਲੋਕ ਅਕੱਠੇ ਹੋਏ ਅਤੇ ਸੰਤ ਮਹੰਤ ਵੀ ਬਹੁਤ ਆਏ ਪਰ ਸ੍ਰੀ ਗੁਰੂ ਜੀ ਕੀ ਨਜ਼ਰ ਮੇਂ ਕੋਈ ਓਥੇ ਪਰਮੇਸ਼ਰ ਦਾ ਪਿਆਰਾ ਨਾਹੀਂ ਆਇਆ ਤਾਂ ਸ੍ਰੀ ਗੁਰੂ ਜੀ ਕੁਲ ਛੇਤ੍ਰ ਮੈਂ ਜਾਇ ਪਹੁਤੇ ਤਾਂ ਖਟ ਦਰਸ਼ਨ ਮੇਲੇ ਮੇਂ ਇਕੱਠੇ ਹੋਏ ਸਨ ਬਹੁਤ ਮੇਲਾ ਅਣਗਿਣਤਿ ਕਛ ਗਿਣਤੀ ਨਹੀਂ ਅਰ ਪਟਣੇ ਕੇ ਰਾਜੇ ਕਾ ਪੁੱਤ੍ਰ ਦੁਸ਼ਮਣਾਂ ਦਾ ਭਜਾਇਆ ਹੋਇਆ ਉਸ ਸਮੈ ਕੁਲਛੇਤ੍ਰ ਮੇਂ ਆਯਾ ਤਾਂ ਉਹ ਰਸਤੇ ਵਿੱਚੋਂ ਸ਼ਿਕਾਰ ਖੇਲਕੇ ਮਿਰਗ ਮਾਰ ਲਿਆਯਾ ਅਤੇ ਉਸਦੇ ਪਾਸ ਉਸ ਵਖ਼ਤ ਸੰਪਦਾ ਕੁਛ ਨਹੀਂ ਸੀ ਅਤੇ ਓਹ ਮਿਰਗ ਸ੍ਰੀ ਗੁਰੂ ਜੀ ਦੇ ਅੱਗੇ ਭੇਟ ਕੀਤੀ ਸ੍ਰੀ ਗੁਰੂ ਜੀ ਸਰਬ ਸ਼ਕਤੀ ਸਮਰੱਥ ਸੋ ਬਾਲੇ ਕਉ ਕਹਿਤ ਭਏ ਭਾਈ ਬਾਲਾ ਅਸੀਂ ਗ੍ਰਹਿਣ ਪੂਜਣ ਤਾਂ ਨਹੀਂ ਆਏ ਤੁਸੀਂ ਏਹ ਸੇਰ ਭਰ ਸਾਲਣਾ ਇੱਕ ਦੇਗਾ ਲੈਕੇ ਧਰ ਦੇਵੋ ਤਾਂ ਭਾਈ ਬਾਲੇ ਕਹਾ ਜੀ ਸੱਤ ਬਚਨ ਜੀ ਚੁੱਲ੍ਹਾ ਬਣਾ ਕਰ ਤੇ ਦੇਗਾ ਲਿਆਇ ਕਰ ਉਸਦੇ ਵਿੱਚ ਓਹ ਸਾਲਣਾ ਪਾਇਕੇ ਚੁੱਲ੍ਹੇ ਤੇ ਧਰ ਦਿੱਤਾ ਤਬ ਲੋਕਾਂ ਧੂਆਂ ਦੇਖ ਕਰ ਸੋਟੇ ਲਕੜੀਆਂ ਹਥਿਆਰ ਪਕੜੇ ਦੌੜੇ ਆਇ ਕਰ ਆਖਣ ਲਗੇ ਤੁਮ ਕੌਣ ਹੋ ਜੀ ਆਜ ਕੇ ਦਿਨ ਤਾਂ ਤੁਰਕ ਭੀ ਤ੍ਰਾਸ ਕਰਦੇ ਹੈਨ ਤੁਮ ਤਾਂ ਹਿੰਦੂ ਸਾਧ ਨਜ਼ਰ ਆਉਂਦੇ ਹੋ ਜੀ ਸੱਚ ਆਖੋ ਜੀ ਐਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਅਸਾਨੂੰ ਭੁੱਖ ਲੱਗੀ ਹੈਸੀ ਤਾਂ

ਹਾਂਡੀ ਧਰੀ ਹੈ ਤੇ ਸੰਨਿਆਸੀਆ ਕਹਿਆ ਭਾਈ ਇਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਗੁਰੂ ਜੀ ਕਹਾ ਭਾਈ ਮਾਸ ਹੈ ਤਾਂ ਸੰਨਯਾਸੀਆਂ ਕਹਯਭਾਈ ਉਧਰ ਸੂਰਜ ਗ੍ਰਹਿਣ ਲੱਗਾ ਹੈ ਇਧਰ ਤੂੰ ਮਾਸ ਰਿੰਨ੍ਹ ਕਰ ਖਾਂਦਾ ਹੈਂ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਗਿਆਨ ਮੇਂ ਬਾਤ ਕਰੋ ਤਾਂ ਗੁਰੂ ਜੀ ਮੈਂ ਕਹਿਆ ਭਾਈ ਜੀ ਤੁਸੀਂ ਬੈਠ ਕੇ ਬਾਤ ਕਰੋ ਤਾਂ ਇੱਕ ਸੰਨਿਆਸੀ ਨੇ ਹੋਰਨਾਂ ਲੋਕਾਂ ਨੂੰ ਹਟਾਇ ਕਰ ਕਹਾ ਸੰਤ ਜੀ ਗਿਆਨ ਕੀ ਬਾਤ ਕਰੋ ਜੀ॥ ਤਾਂ ਸ੍ਰੀ ਗੁਰੂ ਜੀ ਇੱਕ ਸ਼ਲੋਕ ਉਚਾਰਨ ਕੀਤਾ॥ਮਲਾਰ ਦੀ ਵਾਰ ਦਾ ਸ਼ਲੋਕ ਮਃ ੧॥ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰ ਵਾਸ॥ ਜੀਅ ਉਪਾਇ ਮਾਸ ਮੁਹਿ ਮਿਲਿਆ ਹੱਡ ਚੰਮ ਤਨ ਮਾਸ॥ ਮਾਸਹੁ ਬਾਹਰ ਕਢਿਆ ਮੰਮਾ ਮਾਸ ਗਿਰਾਸ॥ ਮੁਹਿ ਮਾਸੇ ਕਾ ਜੀਭ ਮਾਸੇ ਕੀ ਮਾਸੈ ਅੰਦਰ ਸਾਸ॥ ਬਡਾ ਹੋਇਆ ਵਿਆਹਿਆ ਘਰ ਲੈ ਆਯਾ ਮਾਸ॥ ਮਾਸੋ ਹੀ ਮਾਸ ਊਪਜੈ ਮਾਸਹੁ ਸੱਭੋ ਸਾਕ॥ ਸਤਿਗੁਰ ਮਿਲਿਐ ਹੁਕਮ ਬੁਝੀਐ ਤਾਕੋ ਆਵੈ ਰਾਸ॥ ਆਪ ਛੂਟੇ ਨਹਿ ਛੂਟੀਐ ਨਾਨਕ ਬਚਨ ਵਿਣਾਸ॥੧॥ ਮਾਸ ਮਾਸ ਕਰ ਮੂਰਖ ਝਗੜੇ ਗਿਆਨ ਧਿਆਨ ਨਹੀਂ ਜਾਣੈ॥ ਕਉਣ ਮਾਂਸਕਉਣ ਸਾਗ ਕਹਾਵੈ ਕਿਸਮੈਂ ਪਾਪ ਸਮਾਣੈ॥ ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆਂ ਕੀ ਬਾਣੈ॥ਮਾਸ ਛੋਡ ਬੈਸ ਨਕ ਪਕੜੇ ਰਾਤੀ ਮਾਣਸ ਖਾਣੇ॥ ਫੜ ਕਰ ਲੋਕਾਂ ਨੂੰ ਦਿਖਲਾਵੈ ਗਿਆਨ ਧਿਆਨ ਨਹੀਂ ਸੂਝੈ॥ਨਾਨਕ ਅੰਧੇ ਸੋਂ ਕਿਆ ਕਹੀਐ ਕਹੈ ਨ ਕਹਿਆ ਬੂਝੈ॥ ੨॥ ਅੰਧਾ ਸੋਇ ਜੁ ਅੰਧ ਕਮਾਵੈ ਜਿਸ ਰਿਦੈ ਸਿਲੋਚਨ ਨਾਹੀ॥ ਮਾਤ ਪਿਤਾ ਕੀ ਰਕਤ ਨਿਪੰਨੇ ਮੱਛੀ ਮਾਸ ਨ ਖਾਹੀ॥ ਇਸਤ੍ਰੀ ਪੁਰਖੈ ਜਾਨਿਸਿ ਮੇਲਾ ਓਥੈ ਮੰਧ ਕਮਾਹੀ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥ ਗਿਆਨ ਧਿਆਨ ਕਛੁ ਸੂਝੈ ਨਾਹੀਂ ਚਤਰ ਕਹਾਵੇਂ ਪਾਂਡੇ॥ ਬਾਹਰ ਕਾ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ॥ ਜੀਅ ਜੰਤ ਸਭ ਮਾਸਹੁ ਹੋਏ ਜੀਅ ਲਇਆ ਬਸੇਰਾ॥ ਅਭਖ ਭਖਹਿ ਭੱਖ ਤਜ ਛੋਡੈ ਅੰਧ ਗੁਰੂ ਜਿਨ ਕੇਰਾ॥ ਮਾਸ ਪੁਰਾਣੀਂ ਮਾਸ ਕਤੇਬੀਂ ਚਹੁ ਜੁਗ ਮਾਸ ਕਮਾਣਾ॥ ਜੱਗ ਕਾਜ ਵੀਆਹੁ ਸੁਹਾਵੈ ਓਥੇ ਮਾਸ ਸਮਾਣਾ॥ ਇਸਤ੍ਰੀ ਪੁਰਖ ਨਿਪਜੇ ਮਾਸਹੁ ਪਾਤਸ਼ਾਹ ਸੁਲਤਾਨਾ॥ ਜੇ ਓਹਿ ਦਿਸਹਿ ਨਰਕ ਜਾਂਦੇ ਤਾਂ ਉਨਕਾ ਦਾਨ ਨ ਲੈਣਾ॥ ਦੇਂਦਾ ਨਰਕ ਸੁਰਗ ਲੈਂਦੇ ਦੇਖਹੁ ਏਹ ਧਿਙਾਣਾ॥ ਆਪ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥ ਪਾਂਡੇ ਤੂ ਜਾਣਹਿ ਨਾਹੀਂ ਹੀ ਕਿੱਥੋਂ ਮਾਸ ਉਪੰਨਾ॥ ਤੋਇਅਹੁ ਅੰਨ ਕਮ ਦ ਕਪਾਹਾਂ ਤੋਇ ਓਹੁ ਤ੍ਰਿਭਵਣ ਗੰਨਾ॥ ਤੋਇਆ ਆਖੇ ਹਉ ਬਹੁ ਬਿਧ ਹੱਛਾ ਤੋਇਐ ਬਹੁਤ ਬਿਕਾਰਾ॥ ਏਤੇ ਰਸ ਛੋਡ ਹੋਵੈ ਸੰਨਿਆਸੀ ਨਾਨਕ ਕਹੈ ਵਿਚਾਰਾ॥ ੧॥ ਏਹ ਸ਼ਬਦ ਸੁਣਕਰ ਖਟ ਦਰਸ਼ਨ ਕੀ ਨਿਸ਼ਾ ਹੋਈ ਸਭ ਲੋਕ ਸ੍ਰੀ ਗੁਰੂ ਜੀ ਦੀ ਚਰਨੀਂ ਲਗੇ ਅਤੇ ਜੋ ਪਟਣੇ ਦਾ ਰਾਜਾ ਸੀ ਓਸਦੀ ਮਾਈ ਬੜੀ ਨਿੰਮ੍ਰਿਤ ਹੋਇਕਰ ਸਰਨੀਂ ਆਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਨਾਮ ਜਪੋ ਤੁਸਾਡਾ ਭਲਾ ਹੋਵੇਗਾ ਤੇ ਰਾਜ ਭੀ ਤੁਹਾਨੂੰ ਮਿਲੇਗਾ ਇਤਨੇ ਚਿਰ ਨੂੰ ਗ੍ਰਹਿਣ ਹਟ ਗਇਆ ਤਾਂ ਸਭ ਖਟ ਦਰਸ਼ਨ ਕੋ ਪੰਗਤ ਲਗਾਇ ਕੇ ਉਸੀ ਦੇਗ ਤੇ ਤਸਮਈ

ਨਿਕਾਲ ਉਸ ਰਾਜਕੁਮਾਰਕੇਹੱਥੀਂ ਛਕਾਈਤੇਵਿਦਾਕੀਤਾਉਹ ਮਾਂਪੁੱਤ੍ਰ ਸ੍ਰੀਗੁਰੂ ਜੀਕੇਸਿੱਖਹੋਏ

## ਸਾਖੀ ਅੱਗੇ ਮਥਰਾ ਕੀ ਚਲੀ

ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਤੁਸਨੂੰ ਮਥਰਾ ਗੋਕਲ ਬਿੰਦ੍ਰਾਬਨ ਦਿਖਾਲ ਲਿਆਈਏ ਜਹਾਂ ਸ੍ਰੀ ਕ੍ਰਿਸ਼ਨਦੇਵ ਅਵਤਾਰਲੀਆਹੈਅਤੇ ਜਮਨਾ ਨਦੀ ਕੇ ਕਿਨਾਰੇ ਗੋਵਰਧਨ ਪਰਬਤ ਪਰ ਗਊਆਂ ਚਾਰੀਆਂ ਹੈਨ ਏਹ ਬਿਲਾਸ ਕਰਤੇ ਕਰਤੇ ਮਥਰਾ ਮੇਂ ਜਾਇ ਪਹੁਚੇ ਤਾਂ ਬਾਲੇ ਕਹਿਆ ਸ੍ਰੀ ਗੁਰੂ ਅੰਗਦਦੇਵ ਜੀ ਮੈਂ ਸ੍ਰੀ ਬਾਬੇ ਜੀ ਅੱਗੇ ਬਿਨਤੀ ਕੀਤੀ ਹੇ ਦੀਨ ਦਇਆਲ ਜੀ ਏਹ ਪਰਬਤ ਏਥੇ ਕਿਸਤਰਹ ਆਯਾ ਹੈ ਤਾਂ ਸ੍ਰੀ ਗੁਰੂ ਆਖਿਆਹੇਭਾਈਬਾਲਾ ਤ੍ਰੇਤੈ ਜੁਗ ਮੇਂ ਸ੍ਰੀ ਰਾਮਚੰਦ੍ਰ ਜੀ ਸਮੁੰਦ੍ਰਪਰ ਪੁਲ ਬਾਂਧਨੇ ਕਾ ਅਰੰਭ ਕੀਆ ਤਾਂ ਸਰਬੱਤ ਕਪਾਂ ਕਉ ਆਗਿਆ ਕਰੀ ਕਿ ਜਹਾਂ ਪਰਬਤ ਹੋਵੇ ਤਹਾਂ ਸੇ ਲਿਆਓ ਤਾਂ ਹਨੂੰਮਾਨ ਜੀ ਏਹਪਰਬਤ ਕੋ ਆਇ ਚੁਕਨੇ ਲਗੇ ਤਾਂ ਏਸ ਗੁਵਰਧਨ ਪਰਬਤ ਨੇ ਕਹਿਆ ਭਾਈ ਮੇਰੇ ਤਾਈਂ ਕਿੱਥੇ ਲੈ ਚੱਲਿਆ ਹੈਂ ਤਾਂ ਹਨੂੰਮਾਨ ਨੇ ਕਹਿਆ ਭਾਈ ਤੈਨੂੰ ਸ੍ਰੀ ਰਾਮਚੰਦ੍ਰ ਜੀ ਕੇ ਚਰਨੋਂ ਮੇਂ ਲੈ ਚਲਤਾ ਹੋਂ ਔਰ ਦਰਸ਼ਨ ਕਰਾਊਂਗਾ ਏਹ ਕਰਾਰ ਕਰਕੇ ਹਨੂੰਮਾਨ ਗੋਵਰਧਨ ਕੋ ਉਠਾਇ ਕਰ ਲੈ ਚਲਾ ਜਬ ਇਸ ਜਗਾਹ ਪਰ ਆਯਾ ਤਾਂ ਹੁਕਮ ਹੂਆ ਕਿ ਜਹਾਂ ਜਹਾਂ ਪਰਬਤ ਸੂਰਮੇ ਲਈ ਆਂਉਂਦੇ ਹੈਨ ਵਹਾਂ ਹੀ ਛੋਡ ਕਰ ਚਲੇ ਆਓ ਪੁਲ ਤਿਆਰ ਹੋਇ ਗਿਆ ਹੈ ਜਦ ਏਹ ਬਾਤ ਹਨੂੰਮਾਨ ਜੀ ਸੁਣੀ ਤਾਂ ਗੁਵਰਧਨ ਕਉ ਰਖਕਰ ਪਾਸ ਬੈਠ ਗਿਆ ਤੇ ਆਪਨਾ ਕਰਾਰ ਸ੍ਰੀ ਰਾਮਜੀ ਪਾਸ ਕਹਿ ਭੇਜਿਆ ਹੇ ਮਹਾਰਾਜ ਜੀ ਮੈਂ ਇਸ ਸਾਥ ਕੌਲ ਕੀਆ ਹੈ ਮੇਰੇ ਪ੍ਰਤਿ ਕਿਆ ਹੁਕਮ ਹੈ ਤਉ ਸ੍ਰੀ ਰਾਮਜੀ ਨੇ ਕਹਿਆ ਹੇ ਹਨੂੰਮਾਨ ਤੂੰ ਇਸ ਪਰਬਤ ਕਉ ਜਮਨਾ ਕੇ ਤਟ ਪਰ ਛੋਡ ਆਉ ਹਮ ਦੁਆਪਰ ਜੁਗ ਵਿਖੇ ਬਹੁਤ ਚਰਿੱਤ੍ਰ ਇਸ ਪਰਬਤ ਪਰ ਕਰਾਂਗੇ ਤੇਰਾ ਪ੍ਰਣ ਪੂਰਣ ਕਰਾਂਗੇ ਪਰ ਸ੍ਰੀ ਕ੍ਰਿਸ਼ਨ ਅਵਤਾਰ ਧਾਰ ਕੇ ਰਾਸ ਮੰਡਲ ਵੀ ਕਰਾਗੇ ਜਾਂ ਸ੍ਰੀ ਗੁਰੂ ਜੀ ਏਹ ਇਤਿਹਾਸ ਸੁਣਾਯਾ ਤਾਂ ਗੁਰੂ ਜੀ ਮੈਂ ਸ੍ਰੀ ਬਾਬੇਜੀ ਅੱਗੇ ਮੱਥਾ ਟੇਕਿਆਤਾਂ ਫੇਰ ਸ੍ਰੀ ਗੁਰੂ ਜੀ ਘਾਟ ਪਰ ਇਸ਼ਨਾਨ ਕੀਤਾ ਤਾਂ ਸਭ ਅਸਥਾਨ ਦੇਖੇ ਤਾਂ ਬ੍ਰਾਹਮਣ ਤੇ ਬ੍ਰਹਮਚਾਰੀ ਪਰ ਵਹਾਂ ਕੇ ਲੋਕ ਹੰਕਾਰੀ ਲੋਭੀ ਲੰਪਟ ਦੇਖੇ ਅਤੇ ਪਰਮੇਸ਼ਰ ਦੀ ਪ੍ਰੀਤ ਵਾਲਾ ਕੋਈ ਨਾ ਮਿਲਿਆ ਬੈਸ਼ਨੌਂ ਬੈਰਾਗੀ ਕਰਮਾਂ ਕੇ ਬੰਧਨਾਂ ਮੇਂ ਬੰਧੇ ਹੂਏ ਦੁਰਬੁੱਧੀ ਹੈਨ ਔਰ ਕੁਕਰਮ ਕਰਦੇ ਸੁੰਦਰ ਔਰਤਾਂ ਨਾਲ ਭੋਗ ਕਰਦੇ ਹਨ ਅਤੇ ਅੰਧ ਧੁੰਧ ਵਰਤਿਆ ਹੈ ਕੱਤਕ ਦੀ ਪੂਰਬੀ ਦਾ ਮੇਲਾ ਜਾਣਕਰ ਦੇਖਿਆ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਕਹਿਆ ॥

ਸਾ ਧਰਤੀ ਸਾ ਪਵਨ ਝੁਲਾਰੇ ਜੁਗ ਸੋਈ ਚੰਦ ਚੜਹਿ ਸੇ ਤਾਰੇ ਸੋਈ ਦਿਨੀਅਰ ਤਪਤ ਰਹੇ ॥ ਹੋਵਹਿ ਪਰਵਾਣਾ ਕਰਹਿ ਧਿਗਾਣਾ ਕਲ ਜੁਗ ਖੇਲੈ ਥਾਂਵ ਕੈਸੇ ॥੧॥ ਜੀਵਨ ਤਲਬ ਨਿਵਾਰ ॥ ਹੋਵਹਿ ਪਰਵਾਣਾ ਕਰਹਿ ਧਿਗਾਣਾ ਕਲ ਲਖਣ ਵੀਚਾਰ ॥ ੧ ॥ ਰਹਾਉ ॥ ਕਿਤੈ ਦੇਸ ਨ ਆਯਾ ਸੁਣੀਐ ਤੀਰਥ ਪਾਸ ਨ ਬੈਠਾ ॥ ਦਾਤਾ ਦਾਨ ਕਰਹਿ ਤੇ ਨਾਹੀਂ ਮਹਿਲ ਉਸਾਰ ਨ ਬੈਠਾ ॥੨॥ ਜੇ ਕੋ ਸਤ ਕਰੈ ਸੋ ਛੀਜੈ ਤਪ ਘਰ ਤਪਨ

ਹੋਈ॥ਜੇ ਕੋ ਨਾਉਂ ਲਏ ਬਦਨਾਵੀ ਕਲ ਕੇ ਲੱਖਣ ਏਈ॥੩॥ਜਿਸ ਸਿਕਦਾਰੀ ਤਿਸੇ ਖੁਆਰੀ ਚਾਂਕਰ ਕੇਹੇ ਡਰਨਾ॥ ਜਾਂ ਸਿਕਦਾਰਾ ਪਵਹਿ ਜੰਜੀਰੀ ਚਾਕਰ ਹੱਥਹੁ ਮਰਨਾ॥੪॥ਆਖ ਗੁਣਾ ਕਲਿਆਈਐ॥ਤਿਹੁ ਜੁਗ ਕੇਰਾ ਰਹਿਆ ਤਪਾਵਸ ਜੇ ਗੁਣ ਦੇਹ ਤ ਪਾਈਐ॥੫॥ਕਲ ਕਲ ਵਾਲੀ ਸਰਾ ਨਬੇੜੀ ਕਾਜ਼ੀ ਕ੍ਰਿਸ਼ਨਾ ਹੋਆ॥ ਬਾਣੀ ਬ੍ਰਹਮਾ ਬੇਦ ਅਥਰਬਨ ਕਰਣੀ ਕੀਰਤ ਲਹਿਆਈ॥ਪਤਿ ਵਿਣ ਪੂਜਾ ਸਤਿ ਵਿਣ ਸੰਜਮ ਜਤ ਵਿਣ ਕਾਹੇ ਜਨੇਊ॥ਨਾਵਹੁ ਧੋਵਹੁ ਤਿਲਕ ਚੜ੍ਹਾਵਹੁ ਸਤਿ ਵਿਣ ਸੋਚ ਨ ਹੋਊ॥੭॥ਕਲ ਪਰਵਾਣ ਕਤੇਬ ਕੁਰਾਣ॥ਪੋਥੀ ਪੰਡਿਤ ਰਹੇ ਪੁਰਾਣ ॥ਨਾਨਕ ਨਾਉਂ ਭਯਾ ਰਹਿਮਾਣ॥ਕਰ ਕਰਤਾ ਤੂ ਏਕੋ ਜਾਣ॥੮॥ਨਾਨਕ ਨਾਮ ਮਿਲੈ ਵਡਿਆਈ ਏਦੂ ਊਪਰ ਕਰਮ ਨਹੀਂ॥ ਜੇ ਘਰ ਹੋਂਦੇ ਮੰਗਣ ਜਾਈਏ ਫਿਰ ਓਲਾਮਾ ਮਿਲੈ ਤਹੀ॥੯॥੧ ਜਾਂ ਸ੍ਰੀ ਗੁਰੂ ਜੀ ਏਹ ਸ਼ਬਦ ਕਹਿਆ ਤਾਂ ਸਭ ਲੋਕ ਗੁਰੂ ਜੀ ਦੀ ਚਰਨੀ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਪਰਮੇਸ਼ਰ ਦੇ ਨਾਮ ਕਰਕੇ ਛੁਟਕਾਰਾ ਹੈ ਔਰ ਨਾਮ ਜਪਣ ਕਰ ਸੁਖ ਤੇ ਵਡਿਆਈ ਮਿਲਦੀ ਹੈ ਨਾਮ ਜਪਣ ਦੇ ਤੁੱਲ ਹੋਰ ਕੋਈ ਉੱਗਾਰ ਕਰਮ ਨਹੀਂ ਪਰਮੇਸ਼ਰ ਸੰਤ ਕੇ ਰਿਦੇ ਮੇਂ ਵਸਦਾ ਹੈ ਸੋ ਸਤਸੰਗ ਕਰੋ ਤੇ ਨਾਮ ਜਪੋ ਤੇ ਵੰਡ ਖਾਓ ਅਤੇ ਆਏ ਸੰਤ ਦੀ ਸੇਵਾ ਕਰੋ ਤਾਂ ਤੁਸਾਡਾ ਭੀ ਭਲਾ ਹੋਵੇ॥ ਗੁਰੂ ਜੀ ਮਥਰਾ ਬਿੰਦਰਾਬਨ ਗੋਕਲ ਮੇਂ ਸ਼ਬਦ ਕਹਿਆ॥ ਸੁਣਿ ਸੁਣਿ ਬੂਝੈ ਮਾਨੈ ਨਾਉ॥ਤਾਕੇ ਸਦ ਬਲਿਹਾਰੈ ਜਾਉ॥ਆਪ ਭੁਲਾਏ ਠੌਰ ਨ ਠਾਉ॥ਤੂੰ ਸਮਝਾਵੇ ਮੇਲ ਮਿਲਾਉ॥੧॥ਨਾਮ ਮਿਲੈ ਚਲੈ ਮੈਂ ਨਾਲ॥ਬਿਨ ਨਾਵੈ ਬਾਂਧੀ ਜਮ ਕਾਲ ॥੧॥ ਰਹਾਉ ਖੇਤੀ ਵਣਜ ਨਾਵੈ ਕੀ ਓਟ॥ ਪਾਪ ਪੁੰਨ ਬੀਜ ਕੀ ਪੋਟ॥ਕਾਮ ਕ੍ਰੋਧ ਜੀਅ ਮੈਂ ਚੋਟ॥ਨਾਮ ਵਿਸਾਰ ਚਲੈ ਮਨ ਖੋਟ॥੨॥ਸਾਚੇ ਗੁਰ ਕੀ ਸਾਚੀ ਸੀਖ॥ਤਨ ਮਨ ਸੀਤਲ ਸਾਚ ਪਰੀਖ॥ ਜਲ ਪੁਰਾਇਨ ਰਸ ਕਮਲ ਪਰੀਖ॥ ਸ਼ਬਦ ਰਤੇ ਮੀਠੇ ਰਸ ਈਖ॥ ੩॥ਹੁਕਮ ਸੰਜੋਗੀ ਗੜ੍ਹ ਦਸ ਦੁਆਰ॥ ਪੰਚ ਵਸਹਿ ਮਿਲ ਜੋਤਿ ਅਪਾਰ॥ ਆਪ ਤੁਲੈ ਅਪੇ ਵਣਜਾਰ ॥ ਨਾਨਕ ਨਾਮ ਸਵਾਰਣਹਾਰ॥ ੪ ॥ ੧॥ ਜੋ ਪਰਮੇਸ਼ਰ ਦੇ ਨਾਮ ਨਾਲ ਪ੍ਰੀਤ ਕਰਦੇ ਹਨ ਨਾਮ ਜਪਦੇ ਹੈਨ ਤੇ ਨਾਮ ਦੀ ਓਟ ਲੈਂਦੇ ਹੈਨ ਤਿਨਾਂ ਮਹਾਂ ਪੁਰਖਾਂ ਦੇ ਸੰਪੂਰਨ ਕੰਮ ਸਵਰਦੇ ਹੈਨ॥ ਜਦ ਸ੍ਰੀ ਗੁਰੂ ਜੀ ਓਥੋਂ ਤੁਰੇ ਤਾਂ ਇਕ ਪੰਡਿਤ ਨਾਲ ਚਰਚਾ ਹੋਈ ਪਰ ਓਹ ਪੰਡਿਤ ਕਾਂਸ਼ੀ ਦਾ ਸੀ ਤਾਂ ਓਸ ਪੰਡਿਤ ਨੇ ਕਹਿਆ ਹੇ ਸੰਤ ਜੀ ਏਹ ਕਾਂਸ਼ੀ ਪੁਰੀ ਦਾ ਮਹਾਤਮ ਵੇਦ ਮੇਂ ਲਿਖ ਹੈ ਜੋ ਕੋਈ ਕੈਸਾ ਪਾਪੀ ਪੁੰਨੀ ਜੀਵ ਇਸ ਨਗਰੀ ਮੇਂ ਸ਼ਰੀਰ ਤਿਆਗਤਾ ਹੈ ਸੋ ਸ਼ਿਵਪੁਰੀ ਕੋ ਪ੍ਰਾਪਤ ਹੋਤਾ ਹੈ ਕਿਉਂਕਿ ਅੰਤ ਦੇ ਵਕਤ ਮਹਾਂਦੇਵ ਤਾਰਕ ਮੰਤ੍ਰ ਰਾਮ ਨਾਮ ਓਸ ਜੀਵ ਕੇ ਕਾਨ ਮੇਂ ਸੁਣਾਇ ਦੇਤੇ ਹੈਨ ਤਾਂ ਗੁਰੂ ਮਹਾਰਾਜ ਕਹਿੰਦੇ ਹੈਨ ਸੁਣੋ ਪੰਡਿਤ ਜੀ ਪਰਮੇਸ਼ਰ ਕਾ ਨਾਮ ਐਸਾ ਹੈ ਜਿਸਾ ਕਉ ਸ੍ਰੀ ਨਿਰੰਕਾਰ ਜੀ ਆਪ ਵਰਨਨ ਕੀਆ ਹੈ ਜੋ ਕੋਈ ਸੁਣੇ ਅਥਵਾ ਸੁਣਾਵੇ ਸੋ ਤੁਰਤ ਹੀ ਮੁਕਤ ਕਰਦਾ ਹੈ ਸ੍ਰੀ ਗੁਰੂ ਜੀ ਕਹੇ ਸੁਣੋ ਸੁਆਮੀ ਜੀ ਕਬੀਰ ਭਗਤ ਕਾਂਸ਼ੀ ਕੋ ਤਿਆਗ ਕਰ ਮਗਹਰ ਦੇਸ਼ ਮੇਂ ਜਾਇ ਵਸੇ ਤੋ ਊਹਾਂ ਸਤਸੰਗ ਕਰਕੇ ਜੀਵਨ ਮੁਕਤ

ਹੂਏ ਸੋ ਸੁਣੋ ਪੰਡਿਤ ਜੀ ਪਰਮੇਸ਼ਰ ਕਾ ਨਾਮ ਜੋ ਹੈ ਸੋ ਤਾਰਕ ਹੈ ਜਿਸਕੇ ਆਸ਼੍ਰਤ ਮਹਾਂ ਪਤਿਤ ਜੀਵ ਮੁਕਤ ਹੂਏਹੈਂ ਕੁਛ ਕਾਂਸ਼ੀ ਨਹੀਂ ਮੁਕਤ ਕਰਤੀ ਏਹ ਜੋ ਸ਼ਕਤੀ ਹੈ ਸੋ ਹਰੀ ਦੇ ਨਾਮ ਵਿਚ ਹੈ ਤਾਂ ਫੇਰ ਪੰਡਿਤ ਨੇ ਕਹਿਆ ਦੀਨਾਨਾਥ ਜੀ ਹਰੀ ਕੇ ਨਾਮ ਤੋਂ ਅਨਿਕ ਹੀ ਹੈਨ ਪਰ ਮੁਕਤ ਕੇੜ੍ਹਾ ਨਾਮ ਕਰਤਾਹੈ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਪੰਡਿਤ ਤੂੰ ਦੇਖ ਜੈਸੇ ਨਦੀ ਦੇ ਪ੍ਰਵਾਹ ਬਿਖੇ ਅਨੇਕ ਬੇੜੇ ਹੋਤੇ ਹੈਨ ਸੋ ਜਿਸ ਬੇੜੀ ਉੱਪਰ ਮੁਸਾਫ਼ਰ ਅਸਵਾਰ ਹੋਜਾਵੇ ਓਹ ਬੇੜੀ ਨਦੀ ਥੋਂ ਪਾਰ ਕਰ ਦੇਤੀ ਹੈ ਸੋ ਸੁਆਮੀ ਜੀ ਈਸ਼ਰ ਕੇ ਨਾਮ ਸਭੀ ਮੁਕਤ ਦੇਵਣ ਹਾਰੇ ਹੈਨ ਪਰ ਜੇਹੜਾ ਨਾਮ ਗੁਰਾਂ ਦੇ ਮੁਖੋਂ ਸੁਣੇ ਸੋਈ ਮੁਕਤ ਦਾ ਕਾਰਨ ਹੈ ਜੋ ਗੁਰਮੁਖ ਦੁਆਰਾ ਉਪਦੇਸ਼ ਸੁਣੇ ਸੋਈ ਜੀਵ ਕੀ ਕਲਿਆਨ ਕਰਤਾ ਹੈ ਏਹ ਬਾਤ ਸੁਣਕੇ ਪੰਡਿਤ ਦੀ ਨਿਸ਼ਾ ਹੋਈ ਅਤੇ ਸਭ ਪੰਡਿਤਾਂ ਕੋ ਸ੍ਰੀ ਗੁਰੂ ਜੀ ਸੱਤ ਨਾਮ ਕਾ ਉਪਦੇਸ਼ ਦੀਆ ਲਗੇ ਗੁਰੂ ਗੁਰੂ ਜਪਨ ਨਾਮ ਧਰੀਕ ਸਿੱਖ ਹੋਏ ॥ ਬੋਲਹੁ ਭਾਈ ਜੀ ਵਾਹਿ ਗੁਰੂ ॥

## ਸਾਖੀ ਗੁਰੂ ਜੀ ਗਇਆ ਪਰ ਗਏ

ਜਦ ਸ੍ਰੀ ਗੁਰੂ ਜੀ ਗਇਆ ਪਰ ਗਏ ਇਕ ਅਸਥਾਨ ਉੱਪਰ ਜਾਇ ਬੈਠੇ ਤਾਂ ਸ੍ਰੀ ਗੁਰੂ ਜੀ ਮੈਂ ਪੁੱਛਿਆ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਹੇ ਦੀਨ ਦਿਆਲ ਜੀ ਏਹ ਗਇਆ ਕਿਸ ਤਰਾਂ ਪ੍ਰਗਟ ਹੋਈ ਹੈ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਸੁਣ ਭਾਈ ਬਾਲਾ ਇਕ ਗਇਆਸਰ ਨਾਮ ਦਈਤ ਹੂਅ ਹੈਉਸਨੇ ਬਹੁਤ ਕਾਲ ਸ੍ਰੀ ਪਰਮੇਸ਼ਰ ਜੀ ਕਾ ਤਪ ਕੀਆ ਬੜੀ ਉੱਗਰ ਭਗਤੀ ਕਰੀ ਐਸਾ ਧਿਅਨ ਮੇਂ ਅਸਥਿਤ ਹੂਆ ਕੇ ਤਦਰੂਪ ਹੋਇ ਗਿਆ ਤਾਂ ਉਸ ਪਰ ਸ੍ਰੀ ਵਿਸ਼ਨੂੰ ਜੀ ਬੜੇ ਪ੍ਰਸੰਨ ਹੋਏ ਤੇ ਕਹਿਆ ਹੇ ਗਇਆਸਰ! ਤੇਰੇ ਪਰ ਮੈਂ ਬਹੁਤ ਖ਼ੁਸ਼ੀ ਹੂਆ ਹੌਂ ਕੁਛ ਮੰਗ ਤਾਂ ਗਇਆਸਰ ਨੇ ਕਹਿਆ ਹੇ ਸ੍ਰੀ ਭਗਵਨ ਜੀ ਆਪ ਦੀ ਕ੍ਰਿਪਾ ਦ੍ਰਿਸ਼ਟੀ ਭਈ ਹੈ ਤਾਂ ਏਹ ਬਾਤ ਕਰੋ ਜੀ ਅੱਜ ਤੋਂ ਲੇਕਰ ਜੀ ਸੰਸਾਰੀ ਨਰਕ ਨੂੰ ਕੋਈ ਨਾ ਜਾਵੇ ਤਾਂ ਹਰੀ ਨੇ ਕਹਿਆ ਸੁਣ ਭਗਤਾ ਜੇ ਏਹ ਬਾਤ ਹੋ ਜਾਵੇਗੀ ਤੋ ਸੰਸਾਰ ਕੀ ਮਰਯਾਦਾ ਭੰਗ ਹੋ ਜਾਵੇਗੀ ਜੇ ਕਿਸੇ ਨੂੰ ਪਾਪ ਪੁੰਨ ਦਾ ਫਲ ਨਾ ਮਿਲਿਆ ਤਾਂ ਈਸ਼ਰ ਦਾ ਨੇਮ ਸਭ ਦੂਰ ਹੋਜਾਵੇਗਾ ਤਾਂ ਗਇਆਸਰ ਨੇ ਕਹਿਆ ਜੀ ਜੋ ਸੰਪੂਰਨ ਜੀਵਾਂ ਦੇ ਪਾਪ ਵਾ ਪੁੰਨ ਸਭ ਮੈਨੂੰ ਭੁਗਾਵੇ ਜੀ ਤਾਂ ਸ੍ਰੀ ਲੱਛਮੀ ਦੇ ਪਤੀ ਕਹਿਤ ਭਏ ਹੇ ਗਇਆਸਰ ਤੂੰ ਇਸ ਪ੍ਰਿਥਵੀ ਉੱਪਰ ਸੈਨ ਕਰ ਜਾ ਤੇਰੇ ਸੈਨ ਕਰਨ ਕਰਕੇ ਜੋ ਏਥੇ ਸਰੀਰ ਤਿਆਗੇਗਾ ਸੋ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਔਰ ਜੋ ਪ੍ਰਾਣੀ ਇਸ ਅਸਥਾਨ ਵਿਖੇ ਆਇਕਰ ਪਿਤ੍ਰ ਸ੍ਰਾਧ ਜਾਂ ਪਿੰਡ ਪੱਤਲ ਸ਼ਾਸਤ੍ਰ ਅਨੁਸਾਰ ਕਰਾਵੇਗਾ ਉਸਕੇ ਸੰਪੂਰਨ ਪਿਤ੍ਰਾਂ ਕਾ ਉਧਾਰ ਹੋਵੇਗਾ ਔਰ ਤਿਸਕੇ ਵੀ ਖ਼ੂਬ ਫਲ ਪ੍ਰਾਪਤ ਹੋਵੇਗਾ ਜਦ ਏਹ ਇਤਿਹਾਸ ਸ੍ਰੀ ਗੁਰੂ ਬਾਬੇ ਜੀ ਮੇਰੇ ਪ੍ਰਤੀ ਸੁਣਾਯਾ ਤਾਂ ਮੈਂ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ॥ ਤਾਂ ਫੇਰ ਓਥੋਂ ਦੇ ਪੰਡਿਆਂ ਨੇ ਗੁਰੂ ਜੀ ਕੋ ਕਹਿਆ ਜੋ ਮਹਾਰਾਜ ਜੀ ਤੁਸੀ ਵੀ ਆਪਣੇ ਪਿਤਰਾਂ ਕੀ ਗਇਆ ਕਰਾਓ ਜੀ ਤੋ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਸਾਂ ਆਪਣੇ ਪਿੱਤ੍ਰਾਂ ਦੀ

ਉਧਾਰ ਕਰ ਛਡਿਆ ਹੈ ਔਰ ਆਪਣੇ ਸਿੱਖਾਂ ਦਾ ਤੇ ਉਨਾਂ ਦੇ ਪਿਤਰਾਂ ਦਾ ਸੰਪੂਰਨ ਉਧਾਰ ਕਰ ਛਡਿਆ ਹੈ ਐਸੀ ਕ੍ਰਿਆ ਕਰਮ ਦੀਵਾ ਪਿੰਡ ਪੱਤਲ ਕੀਤਾ ਹੈ ਜੋ ਅਗਿਆਨ ਰੂਪੀ ਅੰਧੇਰਾ ਦੂਰ ਕਰ ਛਡਿਆ ਹੈ ਸੁਰਗ ਨਰਕ ਦੋਨੋਂ ਅਗਿਆਨ ਮੇਂ ਹੈਨ ਜਿਨਾਂਨੇ ਗਿਆਨ ਰੂਪੀ ਦੀਵਾ ਬਾਲਿਆ ਹੈ ਤਿਨਾਂ ਦਾ ਉਧਾਰ ਹੂਆ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਸ਼ਬਦ ਆਖਿਆ ॥

ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ॥ ਉਨ ਚਾਨਣ ਓਹ ਸੋਖਿਆ ਚੂਕਾ ਜਮ ਸਿਉ ਮੇਲ ॥੧॥ ਲੋਕਾ ਮਤ ਕੋ ਫਕੜ ਪਾਇ ॥ ਲੱਖ ਮੜਿਆਂ ਕਰ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥ ਪਿੰਡ ਪੱਤਲ ਮੇਰੀ ਕੇਸੋ ਕਿਰਿਆ ਸੱਚ ਨਾਮ ਕਰਤਾਰ ॥ ਐਥੇ ਓਥੇ ਆਗੇ ਪਾਛੇ ਏਹ ਮੇਰਾ ਆਧਾਰ ॥ ੨ ॥ ਗੰਗ ਬਨਾਰਸ ਸਿਫ਼ਤ ਤੁਮਾਰੀ ਨਾਵੈ ਆਤਮਰਾਉ ॥ ਸੱਚਾ ਨਾਵਣ ਤਾਂ ਥੀਐ ਜਾ ਅਹਿਨਿਸ ਲਾਗੈ ਭਾਉ ॥ ੩ ॥ ਇੱਕ ਲੋਕੀ ਹੋਰ ਛਮਛਰੀ ਬਾਮਣ ਵਟ ਪਿੰਡ ਖਾਇ ॥ ਨਾਨਕ ਪਿੰਡ ਬਖਸੀਸ ਕਾ ਕਬਹੂ ਨਿਖੂਟਸ ਨਾਹਿ ॥ ੪ ॥੧॥

ਤਾਂ ਗਇਆ ਦੇ ਪੰਡੇ ਤੇ ਲੋਕ ਸ੍ਰੀ ਗੁਰੂ ਜੀ ਦੀ ਪੈਰੀਂ ਆਇ ਪਏ ਤਾਂ ਸ੍ਰੀ ਬਾਬੇ ਜੀ ਆਖਿਆ ਸੱਤ ਨਾਮ ਸ੍ਰੀ ਵਾਹਿ ਗੁਰੂ ਕਾ ਜਾਪ ਕਰੋ ਤਾਂ ਤੁਹਾਡੀ ਕਲਿਆਨ ਹੋਵੇਗੀ ਮਨੋ ਵਾਸ਼ਨਾ ਖੈ ਤੱਤ ਗਿਆਨ ਕਾ ਅਭਿਆਸ ਕਰ ਪ੍ਰਾਣਾਯਾਮ ਕਰਨੇ ਤੇ ਮਨੋ ਨਾਸ ਹੋਤਾ ਹੈ ਜਗਤ ਕੇ ਅਨਿਤ ਜਾਣੇ ਤੇ ਵਾਸ਼ਨਾ ਖੈ ਹੁੰਦੀਆਂ ਹੈਨ ਵੇਦਾਂਤ ਸ਼ਾਸਤ੍ਰ ਕੋ ਜਾਨਣੇ ਔਰ ਅਭਿਆਸ ਤੇ ਤੱਤ ਗਿਆਨ ਹੋਤਾ ਹੈ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਏਹ ਬਚਨ ਸੁਣਕੇ ਸਭ ਗੁਰੂ ਜੀ ਕੇ ਸਿੱਖ ਹੂਏ ਤਾਂ ਓਥੋਂ ਗੁਰੂ ਜੀ ਅੱਗੇ ਗਏ ॥ ਬੋਲਹੁ ਜੀ ਵਾਹਿ ਗੁਰੂ ॥

## ਸਾਖੀ ਜਗਨਨਾਥ ਦੀ ਜਾਤ੍ਰਾ ਦੀ

ਤਾਂ ਸ੍ਰੀ ਬਾਬੇ ਜੀ ਕਹਾ ਭਾਈ ਜਗਨਨਾਥ ਭੀ ਦੇਖੀਏ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਰਜ਼ਾਇ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਜਾਂਦੇ ਜਾਂਦੇ ਸ੍ਰੀ ਜਗਨਨਾਥ ਜਾਇ ਪ੍ਰਾਪਤਿ ਹੋਏ ਪਰ ਓਥੇ ਪੁਜਾਰੀ ਜੋ ਆਹੇ ਤਾਂ ਸਬ ਬ੍ਰਾਹਮਣ ਹੀ ਆਹੇ ਸੋ ਗੁਰੂ ਜੀ ਨੂੰ ਅੱਗੇ ਜਾਵਣ ਨਾ ਦੇਣ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਮਰਦਾਨਾ ਅਸੀ ਬਾਹਰ ਚੱਲ ਬੈਠੀਏ ਜਾਂ ਅਸਾਂਨੂੰ ਜਗਨਨਾਥ ਆਪ ਬੁਲਾਵੇਗਾ ਤਾਂ ਆਵੀਏਂਗੇ ਤਾਂ ਓਥੋਂ ਗੁਰੂ ਬਾਬਾ ਜੀ ਬਾਹਰ ਇਕ ਥੜ੍ਹੇ ਉੱਪਰ ਜਾਇ ਬੈਠੇ ਜਦ ਸ੍ਰੀ ਜਗਨਨਾਥ ਜੀ ਦੇ ਭੋਗ ਲਗਣੇ ਦਾ ਵਖਤ ਹੋਯਾ ਤਾਂ ਪੰਡਿਆਂ ਜਦ ਥਾਲ ਰੱਖਿਆ ਤਾਂ ਸ੍ਰੀ ਠਾਕਰ ਜੀ ਕਉ ਭੋਗ ਲਗੇ ਨਾਹੀਂ ਤਾਂ ਪੰਡਿਆਂ ਨੇ ਬਹੁਤ ਆਜਜ਼ੀ ਕੀਤੀ ਅਤੇ ਗਲੀਂ ਪੱਲੂ ਪਾਇ ਖੜੋਤੇ ਅਤੇ ਸਭ ਅਧੀਨ ਹੋਏ ਕਹੈਂ ਹੇ ਠਾਕਰ ਜੀ ਸਾਡੀ ਜੋ ਅਵੱਗਿਆ ਹੈ ਸੋ ਜ਼ਾਹਿਰ ਕਰੀਐ ਜੀ ਬਹੁਤ ਬੇਨਤੀ ਕੀਤੀ ਹੇ ਸੁਆਮੀ ਜੀ ਅਸਾਂ ਉੱਪਰ ਕ੍ਰਿਪਾ ਦ੍ਰਿਸ਼ਟ ਕਰੋ ਜੀ ਜਦ ਬਹੁਤ ਲਚਾਰ ਹੋਏ ਤਾਂ ਸ੍ਰੀ ਠਾਕਰ ਜੀ ਕੀ ਆਗਿਆ ਹੋਈ ਕੇ ਤੁਸਾਂ ਮੇਰੇ ਪਰਮ ਭਗਤ ਨਾਨਕ ਨਿਰੰਕਾਰੀ ਕੋ ਅੱਗੇ ਨਾਹੀਂ ਆਉਣ ਦਿੱਤਾ ਏਹ ਤੁਸਾਂ ਬੜੀ ਅਵੱਗਿਆ ਕੀਤੀ ਅਹੀ ਸੋ ਓਸ ਮੇਰੇ ਪਰਮ ਪਿਆਰੇ ਕਉ ਲਿਆਉ ਤਾਂ ਭੋਗ ਲਗੇਗਾ ਜਾਂ

ਏਹ ਜਗਨਨਾਥ ਜੀ ਦਾ ਹੁਕਮ ਹੋਯਾ ਤਾਂ ਸਭ ਪਾਂਡੇ ਹੱਥ ਬੰਨ੍ਹਕੇ ਸ੍ਰੀ ਗੁਰੂ ਜੀ ਦੀ ਪੈਰੀਂ ਜਾਇ ਪਏ ਤੇ ਬੇਨਤੀ ਕੀਤੀ ਹੇ ਭਗਤ ਜੀ ਸ੍ਰੀ ਬੋਧਾ ਅਵਤਾਰ ਜੀ ਦੀ ਆਗਿਆ ਹੈ ਜੀ ਤੁਸੀ ਅੰਦਰ ਚਲੋ ਜੀ ਜੇ ਤੁਸੀ ਚਲੋਗੇ ਤਾਂ ਸ੍ਰੀ ਠਾਕੁਰ ਜੀ ਪ੍ਰਸਾਦ ਖਾਨਗੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸਾਂ ਸਾਨੂੰ ਸ੍ਰੀ ਠਾਕੁਰ ਜੀ ਦੇ ਮੰਦਰ ਅੰਦਰ ਨਹੀਂ ਜਾਣ ਦਿੱਤਾ ਤਾਂ ਅਸੀ ਆਪਣੇ ਮੰਦਰ ਮੇਂ ਸ੍ਰੀ ਠਾਕਰ ਜੀ ਦਾ ਦਰਸ਼ਨ ਕੀਤਾ ਹੈ ਅਬ ਤੁਮ ਜਾਓ ਜਾਇ ਕਰਕੇ ਸ੍ਰੀ ਨਿਰੰਕਾਰ ਜੀ ਕੋ ਭੋਗ ਲਗਾਓ ਤਾਂ ਉਨਾਂ ਪੰਡਿਆਂ ਨੇ ਗਲ ਵਿੱਚ ਕਪੜੇ ਪਾਏ ਤੇ ਖੜੇ ਹੋਏ ਕੇ ਆਖਿਓ ਨੇ ਹੇ ਸੁਆਮੀ ਜੀ ਏਹ ਗੁਨਾਹ ਸਾਨੂੰ ਬਖ਼ਸ਼ੋ ਜੀ ਆਪ ਸੰਤ ਹੋ ਖਿਮਾ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਓਥੋਂ ਉੱਠਕੇ ਅੰਦਰ ਗਏ ਅਤੇ ਸ੍ਰੀ ਠਾਕੁਰ ਜੀ ਦਾ ਦਰਸ਼ਨ ਕੀਤਾ ਅਤੇ ਸ੍ਰੀ ਠਾਕੁਰ ਜੀ ਦੇ ਹੁਕਮ ਨਾਲ ਗੁਰੂ ਬਾਬੇ ਜੀ ਕਉ ਮਹਾਂ ਪ੍ਰਸ਼ਾਦ ਹੱਥ ਲੱਗਾ ਅਤੇ ਆਗਿਆ ਹੋਈ ਕਿ ਜੋ ਮੇਰੇ ਭਗਤ ਨਾਨਕ ਜੀ ਕਾ ਸਿੱਖ ਏਥੇ ਆਵੇ ਉਸਨੂੰ ਮੇਰੇ ਦਰਸ਼ਨ ਦਾ ਅਟਕਾ ਨਹੀਂ ਕਰਨਾ ਤਾਂ ਫੇਰ ਪੰਡੇ ਆਰਤੀ ਕਰਨ ਲਗੇ ਜਾਂ ਆਰਤੀ ਕਰ ਚੁਕੇ ਤਾਂ ਸ੍ਰੀ ਬਾਬੇ ਜੀ ਬੈਠੇ ਰਹੇ ਤਾਂ ਉਨਾਂ ਪੰਡਿਆਂ ਕਹਿਆ ਨਾਨਕ ਭਗਤ ਜੀ ਮਹਾਰਾਜ ਦੀ ਆਰਤੀ ਦੇ ਵਕਤ ਤੁਸੀ ਉਠਕੇ ਨਹੀਂ ਖੜੋਤੇ ਸ੍ਰੀ ਗੁਰੂ ਜੀ ਕਹਿਆ ਹੇ ਸੁਆਮੀ ਜੀ ਏਕ ਆਰਤੀ ਈਸ੍ਵਰ ਕੀ ਹੈ ਏਕ ਆਰਤੀ ਜੀਵ ਕੀ ਹੈ ਤੁਮ ਕਹੋ ਹਮ ਕੈਸੀ ਆਰਤੀ ਕਰੀਏ ਤਾਂ ਪੰਡਿਆਂ ਕਹਿਆ ਜੀ ਜੋ ਆਪ ਨੂੰ ਹੱਛੀ ਹੈ ਸੋਈ ਕਰੀਏ ਜੀ ਆਪਦੇ ਉੱਪਰ ਸ੍ਰੀ ਨਾਰਾਇਣ ਬੋਧਾ ਅਵਤਾਰ ਜੀ ਕੀ ਬੜੀ ਕ੍ਰਿਪਾ ਹੈ ਜੀ ਜਿਵੇਂ ਕਹੋਗੇ ਸੋ ਭਲਾ ਹੀ ਕਹੋਗੇ ਜੀ ਤਾਂ ਸ੍ਰੀ ਗੁਰੂ ਜੀ ਰਾਗ ਧਨਾਸਰੀ ਵਿੱਚ ਸ਼ਬਦ ਉਚਾਰਿਆ ॥

॥ ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ ॥ ਧੂਪ ਮਲਆਨ ਲੋ ਪਵਨ ਚਵਰੋ ਕਰੈ ਸਗਲ ਬਨਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸ਼ਬਦ ਬਾਜੰਤ ਭੇਰੀ ॥ ੧ ॥ ਰਹਾਉ ॥ ਸਹਸ ਤਵ ਨੈਨ ਨਨਾ ਨੈਨ ਹਹਿ ਤੋਹਿ ਕਉ ਸਹਸ ਮੂਰਤ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨਾ ਏਕ ਪਦ ਗੰਧ ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੇ ਚਾਨਣ ਸਭ ਮਹਿ ਚਾਨਣ ਹੋਇ ॥ ਗੁਰ ਸਾਖੀ ਜੋਤਿ ਪ੍ਰਗਟ ਹੋਇ ॥ ਜੋ ਤਿਸ ਭਾਵੈ ਸੋ ਆਰਤੀ ਹੋਇ ॥ ੩ ॥ ਹਰਿ ਚਰਨ ਕਮਲ ਮਕਰੰਦ ਲੋਭਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕਿਰਪਾ ਜਲ ਦੇਹ ਨਾਨਕ ਸਾਰੰਗ ਕੋ ਹੋਇ ਜਾਤੇ ਤੇਰੇ ਨਾਇ ਵਾਸਾ ॥

ਏਹ ਆਰਤੀ ਸੁਣ ਕੇ ਸਭ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਜੀ ਓਥੇ ਸਭ ਪਰ ਖ਼ੁਸ਼ੀ ਕਰਕੇ ਫੇਰ ਬਾਹਰ ਜਾਇ ਕਰ ਇਕ ਬਾਵਲੀ ਬਣਵਾਈ ਹੁਣ ਤਕ ਓਹ ਕਾਇਮ ਹੈ ਤਿਸ ਬਾਵਲੀ ਦਾ ਬੜਾ ਸੁੰਦਰ ਤੇ ਮਿੱਠਾ ਜਲ ਹੈ ਅਤੇ ਸ੍ਰੀ ਬਾਬੇ ਜੀ ਕਹਿਆ ਜੋ ਕੋਈ ਸਿੱਖ ਸਾਧ ਆਵੇ ਉਸਦੀ ਸੇਵਾ ਕਰਨੀ ਤੇ ਆਏ ਨੂੰ ਪ੍ਰਸ਼ਾਦ ਮਿਲੇ ਏਹ ਬਚਨ ਕਰਕੇ ਫੇਰ ਗੁਰੂ ਜੀ ਓਥੇ ਇੱਕ ਸ਼ਬਦ ਉਚਾਰਿਆ ॥

ਰੁਤਿ ਆਈ ਲੇ ਸਰਸ ਬਸੰਤ ਮਾਹਿ ॥ ਰੰਗ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸ ਪੂਜ ਚੜਾਵੇ ਲਗੌ ਪਾਇ ॥ ਤੇਰੇ ਦਾਸਨ ਦਾਸਾ ਕਹਉ ਰਾਇ ॥ ਜਗ ਜੀਵਨ ਜੁਗਤ ਨ ਮਿਲੇ ਕਾਇ ॥ ਤੇਰੀ ਮੂਰਤ ਏਕਾ ਬਹੁਤ ਰੂਪ ॥ ਕਿਸ ਪੂਜ ਚੜਾਵਹੁ ਦੇਉ ਧੂਪ ॥ ਤੇਰਾ ਅੰਤ ਨ ਪਾਯਾ ਕਹਾ ਪਾਇ ॥ ਤੇਰੇ ਦਾਸਨ ਦਾਸਾ ਕਹਉ ਰਾਇ ॥ ਤੇਰੇ ਸਠ ਸੰਬਤ ਸਭ ਤੀਰਥਾ ॥ ਤੇਰਾ ਸੱਚ ਨਾਮ ਪਰਮੇਸਰਾ ॥ ਤੇਰੀ ਗਤਿ ਅਵਗਤਿ ਨਹੀਂ ਜਾਣੀਐ ॥ ਅਣਜਾਣਤ ਨਾਮ ਵਖਾਣੀਐ ॥ ਨਾਨਕ ਵਿਚਾਰਾ ਕਿਆ ਕਹੈ ॥ ਸਬ ਲੋਕ ਸਲਾਹੇ ਏਕਸੈ ॥ ਸਿਰ ਨਾਨਕ ਲੋਕਾ ਪਾਵਹੈ ॥ ਬਲਿਹਾਰੀ ਜਾਉਂ ਜੇਤੇ ਤੇਰੇ ਨਾਵ ਹੈ ॥ ਤਾਂ ਓਥੋਂ ਦੇ ਲੋਕ ਔਰ ਰਾਜਾ ਸਭ ਗੁਰੂ ਜੀ ਦੇ ਸਿੱਖ ਹੋਏ ਤਾਂ ਗੁਰੂ ਜੀ ਸਭ ਉੱਪਰ ਖ਼ੁਸ਼ੀ ਕੀਤੀ ਸਭ ਲੋਕ ਪ੍ਰਸੰਨ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਜਗਨ ਨਾਥ ਜੀ ਦਾ ਦਰਸ਼ਨ ਕਰਕੇ ਓਥੋਂ ਚਲਦੇ ਰਹੇ ॥

## ਸਾਖੀ ਗੁਰੂ ਜੀ ਅਜੁੱਧਿਆ ਕੋ ਗਏ

ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਏਹ ਭੀ ਨਗਰੀ ਸ੍ਰੀ ਰਾਮਚੰਦ੍ਰਜੀ ਕੀ ਹੈ ਏਥੇ ਸ੍ਰੀ ਰਾਮਚੰਦਰ ਜੀ ਅਵਤਾਰ ਧਾਰ ਕੇ ਚਰਿੱਤ੍ਰ ਕੀਤੇ ਹੈਨ ਸੋ ਦੇਖਦੇ ਹੀ ਚਲੀਏਂ ਗੇ ਤਾਂ ਸ੍ਰੀ ਗੁਰੂ ਜੀ ਸਰਜੂ ਨਦੀ ਦੇ ਕਿਨਾਰੇ ਪਰ ਜਾਇ ਬੈਠੇ ਤਾਂ ਓਥੋਂ ਦੇ ਲੋਕ ਚਰਨੀਂ ਆਇ ਲਗੇ ਤਾਂ ਭਾਈ ਬਲੇ ਕਹਿਆ ਸ੍ਰੀ ਰਾਮਚੰਦਰ ਜੀ ਤਾਂ ਨਗਰੀ ਕਉ ਸਾਥ ਲੈ ਗਏ ਸਨ ਏਹ ਕਹਾਂ ਸੇ ਆਈ ਤਾਂ ਓਥੋਂ ਦੇ ਪੰਡਿਆਂ ਆਖਿਆ ਸ੍ਰੀ ਬਾਬਾ ਜੀ ਜੇਹੜੇ ਘਰ ਸਨ ਓਹ ਤਾਂ ਨਾਲ ਨਹੀਂ ਸਨ ਲੈ ਗਏ ਅਤੇ ਜੋ ਸ੍ਰੀ ਰਾਮਚੰਦਰ ਦਾ ਦਰਸ਼ਨ ਕਰਤੇ ਥੇ ਅਰ ਜੋ ਉਨਕਾ ਨਾਮ ਜਪਤੇ ਥੇ ਸੋ ਬੈਕੁੰਠ ਕੋ ਜਾਇ ਪ੍ਰਾਪਤ ਭਏ ਹੈਨ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀ ਵੀ ਸ੍ਰੀ ਗੁਰੂ ਨੂੰ ਮਿਲਕਰ ਪਰਮੇਸ਼ਰ ਜੀ ਕਾ ਨਾਮ ਜਪੋ ਪੂਰਨ ਗੁਰੂ ਕਾ ਧਿਆਨ ਧਰੋ ਤੁਸੀ ਭੀ ਬੈਕੁੰਠ ਕੋ ਪ੍ਰਾਪਤ ਹੋਵੋਗੇ ਤਾਂ ਉਨਾਂ ਪੰਡਤਾਂ ਕਹਿਆ ਮਹਾਰਾਜ ਜੀ ਗੁਰੂ ਕਿਤਨੀ ਤਰਾਂ ਦੇ ਹੈਨ ਤਾਂ ਗੁਰੂ ਜੀ ਕਹਿਆ ਗੁਰੂ ਤੀਨ ਤਰਾਂ ਦੇ ਹੁੰਦੇ ਹੈਨ ਪ੍ਰਿਥਮੇ ਤਉ ਗੁਰੂ ਪੰਡਿਤ ਹੋਤਾ ਹੈ ਪਰ ਪੰਡਿਤ ਗੁਰੂ ਔਰ ਲੋਕੋਂ ਕੋ ਉਪਦੇਸ਼ ਕਰਤੇ ਹੈਂ ਪਰ ਆਪ ਨਹੀਂ ਕਮਾਂਵਦੇ ਤਿਸ ਕਉ ਮਿਲਨੇ ਕਾ ਪੁੰਨ ਹੋਤਾ ਹੈ ਗਤੀ ਨਹੀਂ ਹੁੰਦੀ ਜੋ ਅਵਧੂਤ ਗੁਰੂ ਹੈਂ ਸੋ ਉਨਾਂ ਦੇ ਵਿੱਦਯਾ ਰੂਪੀ ਹਾਥ ਪਾਉਂ ਨਹੀਂ ਹੋਤੇ ਕਿਉਂਕਿ ਕਿਸੇ ਸੰਤ ਨੂੰ ਮਿਲਕੇ ਗਿਆਨ ਪ੍ਰਾਪਤ ਹੋਯਾ ਹੈ ਸੋ ਅਪਨਾ ਉਧਾਰ ਕਰ ਲੈਂਦੇ ਹੈਨ ਪਰ ਦੂਸਰੇ ਕਉ ਨਹੀਂ ਪਾਰ ਕਰ ਸਕਤੇ ਔਰ ਜੋ ਮਹਾਂਪੁਰਖ ਗੁਰੂ ਹੈਨ ਸੋ ਆਪ ਤੇ ਮੁਕਤ ਰੂਪ ਹੈਨ ਅਰ ਜੋ ਉਨ ਕਉ ਮਿਲਤਾ ਹੈ ਸੋ ਓਸ ਕਉ ਸੱਤਿ ਨਾਮ ਦੇਕਰ ਤੁਰਤ ਹੀ ਉਧਾਰ ਕਰ ਦੇਤੇ ਹੈਨ ਏਹ ਬਚਨ ਸ੍ਰੀ ਗੁਰੂ ਜੀ ਕੇ ਸੁਣਕਰ ਅਜੁੱਧਿਆਂ ਵਾਸ਼ੀ ਸਭ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਢਹਿ ਪਏ ਅਤੇ ਅਰਜ਼ ਲਗੇ ਕਰਨ ਹੇ ਨਿਰੰਕਾਰ ਜੀ ਸਾਨੂੰ ਸੰਸਾਰ ਦੇ ਦੁੱਖਾਂ ਪਾਸੋਂ ਬਚਾਓ ਜੀ ਅਤੇ ਸਾਡੀ ਕਲਿਆਨ ਕਰੋ ਜੀ ਆਪ ਮਹਾਂਪੁਰਖ ਹੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀ ਜਗਤ ਅਨਿੱਤ ਜਾਣੋ ਤੇ ਆਏ ਸਾਧ ਦੀ ਸੇਵਾ ਕਰੋ ਮਨ ਕਰਕੇ ਪਰਮੇਸ਼ਰ ਦਾ ਜਾਪ ਕਰੋ ਵੰਡ ਖਾਵੋ

ਧਰਮ ਦੀ ਕਿਰਤ ਕਰਨੀ ਏਹ ਉਪਦੇਸ਼ ਦੇਕਰ ਓਥੋਂ ਰਉਂਦੇ ਰਹੇ ॥

## ਸਾਖੀ ਪ੍ਰਾਗਰਾਜ ਕੋ ਗੁਰੂ ਜੀ ਗਏ

ਜਦ ਸ੍ਰੀ ਗੁਰੂ ਜੀ ਪ੍ਰਾਗਰਾਜ ਪਹੁਚੇ ਤੇ ਓਥੋਂ ਦੇ ਲੋਕ ਮਿਲਕਰ ਬੜੇ ਬੜੇ ਪੰਡਿਤ ਇਕੱਠੇ ਹੋਇਕੇ ਗੁਰੂ ਜੀ ਨਾਲ ਆਇ ਚਰਚਾ ਲਗੇ ਕਰਨ ਤਾਂ ਸ੍ਰੀ ਬਾਬੇ ਜੀ ਦੀ ਪ੍ਰਾਰਥਨਾ ਕਰਤਾਰ ਜੀ ਦੇ ਆਗੇ ਸ੍ਰੀ ਗੁਰੂ ਜੀ ਆਖਿਆ ਕੋਈ ਸੰਸਕ੍ਰਿਤ ਪੜ੍ਹਿਆ ਹੈ ਕੋਈ ਕੋਈ ਪੁਰਾਨ ਵਾਚਤੇ ਹੈਨ ਕੋਈ ਗੁਪਤੀ ਪਾਇਕਰ ਮਾਲਾ ਸੇ ਜਾਪ ਕਰਦੇ ਹੈਨ ਕੋਈ ਤ੍ਰਿਕੁਟੀ ਦਾ ਧਿਆਨ ਕਰਦੇ ਹੈਨ ਮਹਾਰਾਜ ਕਹਿੰਦੇ ਹੈਨ ਹੇ ਨਿਰੰਕਾਰ ਜੀ ਮੈਂ ਤੇਰੇ ਨਾਮ ਤੋਂ ਬਿਨਾਂ ਕੁਛ ਨਹੀਂ ਜਾਣਦਾ ਅੱਗੇ ਭੀ ਤੇਰਾ ਨਾਮ ਹੀ ਜਾਣਦਾ ਆਹਾ ਤੇ ਹੁਣ ਭੀ ਤੇਰੇ ਨਾਮ ਦਾ ਹੀ ਆਸਰਾ ਹੈ ਏਹ ਨਹੀਂ ਮੈਂ ਜਾਣਦਾ ਕਿ ਕਿਆ ਮੇਰੀ ਗਤਿ ਹੋਵੇਗੀ ਮੈਂ ਮੂਰਖ ਹਾਂ ਅਗਿਆਨੀ ਹਾਂ ਪਰ ਤੇਰੀ ਸ਼ਰਨ ਹਾਂ ਤੇਰੀ ਕ੍ਰਿਪਾ ਕਰ ਮੇਰੀ ਲਾਜ ਪਤ ਰਹਿ ਆਵੇਗੀ ਮੇਰਾ ਮਨ ਸੰਕਲਪਾਂ ਵਿਕਲਪਾਂ ਕਰਕੇ ਬੰਧਾ ਹੂਆ ਹੈ ਅਕਾਸ਼ ਪਤਾਲ ਦੇ ਸੁਖ ਦੁਖ ਪਿਆ ਭੋਗਦਾ ਹੈ ਘਟੀ ਜੰਤ੍ਰ ਕੀ ਨਿਆਈਂ ਕਰਮਾਂ ਕਾ ਬੰਧਿਆ ਪਿਆ ਫਿਰਦਾ ਹੈ ਚਾਰੋਂ ਕੂਟਾਂ ਭਾਲਦਾ ਹੈ ਇਕੰਤ ਹੋਕਰ ਨਾਮ ਨਹੀਂ ਜਪਦਾ ਜਿਸ ਦਿਨ ਏਹ ਜੀਵ ਮਾਤਾ ਦੇ ਗਰਭ ਬਿਖੇ ਆਯਾ ਹੈ ਉਸੇ ਦਿਨ ਦਾ ਮਰਨ ਦਾ ਲੇਖ ਇਸਦੇ ਮਸਤਕ ਉੱਪਰ ਲਿਖਿਆ ਗਿਆ ਹੈ ਅਤੇ ਏਹ ਜੀਵਣ ਦੇ ਸਾਜ ਬਣਾਉਂਦਾ ਫਿਰਦਾ ਹੈ ਅੱਖੀਂ ਨਾਲ ਹੋਰਨਾਂ ਨੂੰ ਮਰਦੇ ਦੇਖਦਾ ਹੈ ਅਤੇ ਆਪਣੀ ਉਮਰਾ ਬੀਤਦੀ ਦੇਖਦਾ ਹੈ ਔਰ ਬਬਾਣ ਬਣਦੇ ਦੇਖਦਾ ਹੈ ਚਿਖਾਂ ਦੀ ਅਗਨੀ ਬਲਦੀ ਦੇਖਦਾ ਹੈ ਅਤੇ ਫੇਰ ਭੀ ਨਾਮ ਨਹੀਂ ਜਪਦਾ ਤੇ ਆਪ ਗੁਮਾਨ ਕਰਦਾ ਹੈ ਏਹ ਪੁੱਤ੍ਰ ਭਾਈ ਬਾਪ ਤੇ ਮਾਈ ਤੇ ਚੇਲੇ ਏਹ ਮੇਰੀ ਸਹਾਇਤਾ ਕਰਨਗੇ ਸੋ ਏਹ ਸਭ ਝੂਠ ਹੈ ਜਿਨਾਂ ਉਪਰ ਕਰਤਾਰ ਦੀ ਕ੍ਰਿਪਾ ਹੋਂਦੀ ਹੈ ਤਿਨਾਂ ਨੂੰ ਸਤਿਗੁਰੂ ਦੇਦੁਆਰਿਓਂ ਨਾਮ ਮਿਲਦਾ ਹੈ ਉਨਾਂ ਦੀ ਸਹਾਇਤਾ ਹੁੰਦੀ ਹੈ ਪਰ ਜੇ ਪ੍ਰੀਤੀ ਸੰਜੁਗਤ ਨਾਮ ਨੂੰ ਜਪਨ ਤਾਂ ਉਨਕੇ ਸਰਬ ਕਾਰਜ ਸਿੱਧ ਹੋਤੇ ਹੈਨ ਏਹ ਸ੍ਰੀ ਗੁਰੂ ਜੀ ਕੀ ਨਿਮ੍ਰਤਾ ਦਾ ਉਪਦੇਸ਼ ਸੁਣਕਰ ਪ੍ਰਾਗਰਾਜ ਦੇ ਰਹਿਣ ਵਾਲੇ ਸਿੱਧ ਸਾਧ ਪੰਡਿਤ ਹੋਰ ਲੋਕ ਭੀ ਗੁਰੂ ਜੀ ਕੀ ਚਰਨੀਂ ਆਇ ਲਗੇ ਹੇ ਗੁਰੂ ਜੀ ਸਾਡੀ ਕਲਿਆਣ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਇਕ ਮਨ ਹੋਇਕੇ ਪ੍ਰਮੇਸ਼ਰ ਜੀ ਕਾ ਸਿਮਰਨ ਕਰੋ ਅਤੇ ਨਾਮ ਜਪੋ ਨਿਰ ਅਭਿਮਾਨ ਹੋਵੋ ਆਏ ਸੰਤ ਦੀ ਸੇਵਾ ਕਰੋ ਧੁਵਾਡਾ ਭਲਾ ਹੋਵੇਗਾ ਏਹ ਉਪਦੇਸ਼ ਓਨਾਂ ਨੂੰ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ ਸੰਪੂਰਨ ਤੀਰਥ ਜੋ ਹੈ ਸੋ ਸਾਰਾ ਸੈਲ ਗੁਰੂ ਜੀ ਕੀਆ ਫੇਰ ਗੁਰੂ ਜੀ ਗੋਦਾਵਰੀ ਗਏ ਓਥੇ ਜਾਇ ਦਰਸ਼ਨ ਕੀਆ ਜਹਾਂ ਪੰਚਬਟੀ ਅਗਸਤ ਜੀ ਕਾ ਆਸਣ ਦੇਖਿਆ ਜੋ ਜੋ ਅਸਥਾਨ ਹੈ ਔਰ ਮਹਾਤਮਾਂ ਸੰਤਾਂ ਕਾ ਦਰਸ਼ਨ ਕੀਆ ਹਰਿ ਚਰਚਾ ਕੀਤੀ ਪਰਮੇਸ਼ਰ ਜੀ ਕੀ ਉਸਤਤਿ ਕੀਤੀ ਸਭ ਤੀਰਥਾਂ ਕੀ ਜਾਤ੍ਰਾ ਕੀਤੀ ਤਾਂ ਸ੍ਰੀ ਗੁਰੂ ਜੀ ਮਹਾਰਾਜ ਜੀ ਮੇਰੇ ਪ੍ਰਤੀ ਆਖਣ ਲੱਗੇ ਜੋ ਭਾਈ ਬਾਲਾ ਚਲ ਤੈਨੂੰ ਕਾਰੂ ਦੇਸ਼ ਦਾ ਦਰਸ਼ਨ ਕਰਾਇ ਲਿਆਈਏ ਤਾਂ ਗੁਰੂ ਜੀ ਮੈ

ਆਖਿਆ ਜੀ ਜੋ ਤੁਸਾਡੀ ਰਜ਼ਾਇ ਤਾਂ ਓਥੋਂ ਰਉਂਦੇ ਰਹੇ॥

## ਆਗੇ ਗੁਰੂ ਜੀ ਤ੍ਰਿਆ ਰਾਜ ਕਉ ਗਏ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਕਾਰੂ ਦੇਸ਼ ਨੂੰ ਜਾਇ ਪ੍ਰਾਪਤ ਹੋਏ ਇਕ ਦਿਨ ਮਰਦਾਨੇ ਨੂੰ ਭੁੱਖ ਲਗੀ ਤੇ ਓਥੇ ਇਕ ਦੋਇ ਦਿਨ ਕੁਛ ਨਹੀਂ ਪਹੁਚਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀ ਤਾਂ ਪਉਣ ਅਹਾਰੀ ਹੋਇ ਰਹਿੰਦੇ ਹੋ ਤੇ ਗੁਰੂ ਜੀ ਮੈਨੂੰ ਭੁਖ ਨੇ ਬੜਾ ਸੰਤਾਇਆ ਹੈ ਜੀ ਕੁਛ ਮੇਰਾ ਇਲਾਜ ਕਰੋ ਜੀ ਤਾਂ ਗੁਰੂ ਜੀ ਕਹਿਆ ਮਰਦਾਨਾ ਭੁੱਖਾ ਹੈ ਅਤੇ ਸਾਡਾ ਇਸ ਨਾਲ ਬਹੁਤ ਕੰਮ ਹੈ ਤਾਂ ਗੁਰੂ ਜੀ ਕਹਾ ਮਰਦਾਨਾ ਆਤਮੇ ਦੀ ਕੀ ਖ਼ਬਰ ਹੈ ਤਾਂ ਮਰਦਾਨੇ ਕਹਿਆ ਭੁੱਖਾ ਹਾਂ ਜੀ ਮੈ ਨੂੰ ਭੁੱਖ ਖਾਇ ਗਈ ਹੈ ਜੀ ਫੇਰ ਮਰਦਾਨੇ ਆਖਿਆ ਜੀ ਏਹ ਸ਼ਹਿਰ ਬੜਾ ਸੁੰਦਰ ਹੈ ਜੇ ਆਪ ਆਗਿਆ ਕਰੋ ਤਾਂ ਮੈਂ ਜਾਇਕੇ ਕੁਛ ਮੁਖ ਪਾਇ ਆਵੋਂ ਤਾਂ ਗੁਰੂ ਜੀ ਕਹਿਆ ਮਰਦਾਨਾ ਏਹ ਸ਼ਹਿਰ ਵੜਨ ਦਾ ਨਾਹੀਂ ਤਾਂ ਮਰਦਾਨੇ ਆਖਿਆ ਗੁਰੂ ਜੀ ਜਿੱਥੇ ਕੋਈ ਵਸਤੀ ਆਂਵਦੀ ਹੈ ਓਥੇ ਆਖਦੇ ਹੋ ਜਾਣਾ ਨਹੀਂ ਅਤੇ ਉਜਾੜਾਂ ਵਿੱਚ ਲਈ ਫਿਰਦੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਜਾਣ ਤਾਂ ਮਰਦਾਨਾ ਵਸਤੀ ਵਿੱਚ ਜਾਇ ਵੜਿਆ ਇੱਕ ਗਲੀ ਵਿਚ ਜਾਇ ਖਲੋਤਾ ਤਾਂ ਅੱਗੇ ਚਾਰ ਔਰਤਾਂ ਆਪਣੀ ਬੋਲੀ ਵਿੱਚ ਹਸਦੀਆਂ ਆਈਆਂ ਜਾਂ ਮਰਦਾਨੇ ਨੂੰ ਡਿੱਠੋਨੇ ਤਾਂ ਲੱਗੀਆਂ ਆਪਸ ਵਿਚ ਵੰਡੀਆਂ ਪਾਉਣ ਓਹ ਆਖੇ ਮੈਂ ਲੈ ਜਾਨੀ ਹਾਂ ਓਹ ਆਖੇ ਮੈਂ ਲੈਜਾਨੀ ਹਾਂ ਪਰ ਇਕ ਰੰਨ ਨੇ ਮਰਦਾਨੇ ਨੂੰ ਵਾਜ ਮਾਰੀ ਤਾਂ ਮਰਦਾਨੇ ਆਖਿਆ ਮੈਨੂੰ ਕੁਛ ਦੇਵਣ ਲੱਗੀ ਹੈ ਜਦ ਮਰਦਾਨਾ ਉਸਦੇ ਅੰਦਰ ਜਾਇਕੇ ਵੜਨ ਲਗਾ ਤਾਂ ਉਸ ਔਰਤ ਨੇ ਉੱਠਕੇ ਮਰਦਾਨੇ ਦੇ ਗਲ ਧਾਗਾ ਬੰਨ੍ਹ ਦਿੱਤਾ ਜਾਂ ਧਾਗਾ ਗਲ ਪਾਇਆ ਤਾਂ ਮਰਦਾਨੇ ਨੂੰ ਛੱਤ੍ਰਾ ਕਰਕੇ ਚਾਇ ਬਹਾਇਆ ਅੰਦਰ ਤੇ ਆਪ ਪਾਣੀ ਭਰਨ ਨੂੰ ਚਲੀ ਗਈ ਤੇ ਮਰਦਾਨਾ ਅੰਦਰ ਹੀ ਬੈਠਾ ਰਹਜਾ ਤੇ ਪਿਆ ਦਲੀਲਾਂ ਕਰਦਾ ਹੈ ਹੇ ਗੁਰੂ ਜੀ ਮੈਂ ਕਿੱਥੇ ਆਇ ਪਿਆ ਹਾਂ ਤਾਂ ਓਥੇ ਗੁਰੂ ਜੀ ਮੈਂ ਸਤਿਗੁਰਾਂ ਨੂੰ ਕਹਿਆ ਗੁਰੂ ਜੀ ਮਰਦਾਨੇ ਨੂੰ ਗਿਆਂ ਇਕ ਪਹਿਰ ਹੋ ਗਇਆ ਹੈ ਅਜੇ ਆਇਓ ਨਾਹੀਂ ਹੇ ਗੁਰੂ ਜੀ ਜਾਂ ਏਹ ਮੈਂ ਆਖਿਆ ਤਾਂ ਗੁਰੂ ਜੀ ਬੋਲੇ ਸੁਣ ਭਾਈ ਬਾਲਾ ਸਾਨੂੰ ਮਰਦਾਨਾ ਤਾਰ ਸੁਣਾਉਂਦਾ ਸੀ ਪਰ ਏਹ ਨਗਰੀ ਬੜੀ ਨਿਗੁਣੀ ਹੈ ਸੋ ਕਿਆ ਜਾਣੀਏ ਮਰਦਾਨੇ ਨੂੰ ਕਿਸੇ ਛੱਤ੍ਰਾ ਕਰ ਬਹਾਯਾ ਹੋਸੀ ਇਤਨਾ ਕਹਿ ਕਰ ਸ੍ਰੀ ਗੁਰੂ ਜੀ ਉਠ ਖੜੇ ਹੋਏ ਤੇ ਕਹਿਆ ਚਲ ਭਾਈ ਬਾਲਾ ਮਰਦਾਨੇ ਨੂੰ ਲੈ ਆਵੀਏ ਤਾਂ ਮੈਂ ਕਹਿਆ ਗੁਰੂ ਜੀ ਮਰਦਾਨਾ ਕਿੱਥੇ ਹੋਵੇਗਾ ਗੁਰੂ ਜੀ ਕਹਜਾ ਬਾਲਾ ਮਰਦਾਨੇ ਨੂੰ ਛੱਤ੍ਰਾ ਕਰਕੇ ਬੰਨ੍ਹ ਬਠਾਯਾ ਹੈਨੇ ਤਾਂ ਮੈਂ ਆਖਿਆ ਗੁਰੂ ਜੀ ਕਿਉਂ ਨਾ ਛੱਤ੍ਰਾ ਹੋਵੇ ਜੋ ਤੁਸੀ ਮਨੇ ਕਰੋ ਤੇ ਓਹ ਰਹੇ ਨਾਹੀਂ ਤੁਸੀ ਕਿਆ ਕਰੋ ਜੀ ਤਾਂ ਗੁਰੂ ਜੀ ਨਾਲ ਮੈਂ ਤੇ ਨਾਲੇ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ ਲੈਣ ਵਾਸਤੇ ਚਲੇ ਜਾਇ ਵਸਤੀ ਵਿਚ ਵੜੇ ਤੇ ਪੁੱਛਿਓਨੇ ਏਥੇ ਸਾਡਾ ਆਦਮੀ ਆਯਾ ਹੈ ਤਾਂ ਓਹ ਔਰਤਾਂ ਸਾਨੂੰ ਭੀ ਦੇਖਕੇ ਚਾਮਲ ਆਈਆਂ ਅਤੇ ਆਖਿਓਨੇ ਏਥੇ ਤਾਂ ਕੋਈ ਨਾਹੀਂ ਆਯਾ ਤਾਂ ਇਕ ਰੰਨ ਬਾਲੇ ਹੋ

ਗਲ ਵਿਚ ਧਾਗਾ ਲੱਗੀ ਬੰਨ੍ਹਣ ਤਾਂ ਓਹ ਕੁੱਤੀ ਹੋਇ ਗਈ ਤੇ ਇੱਕ ਗੁਰੂ ਬਾਬੇ ਜੀ ਵਲ ਦੌੜੀ ਸੋ ਗਧੀ ਹੋਇ ਗਈ ॥ ਤਾਂ ਸ੍ਰੀ ਗੁਰੂ ਜੀ ਸ਼ਲੋਕ ਕਹਿਆ ॥ ਕੱਲਰ ਕੀਆਂ ਵਣਜਾਰੀਆਂ ਝੂਠੇ ਮੁਸਕ ਮੰਗੇਨ ॥ ਅਮਲਾਂ ਬਾਝਹੁ ਨਾਨਕਾ ਕਿਉਂਕਰ ਕੰਤ ਮਿਲੇਨ ॥ ੧ ॥ ਇਸ ਬਚਨ ਦੇ ਕਹਿਣੇ ਨਾਲ ਜਿਸਨੇ ਮਰਦਾਨੇ ਨੂੰ ਛੱਤ੍ਰਾ ਬਣਾਇਆ ਸੀ ਉਸਦੇ ਸਿਰ ਉੱਪਰ ਪਾਨੀਵਾਲਾ ਘੜਾ ਜੁੜ ਗਿਆ ਤਾਂ ਉਸਦੀ ਸਹੇਲੀ ਗੁਰੂ ਜੀ ਦੇ ਗਲ ਧਾਗਾ ਪਾਉਣ ਆਈ ਤਾਂ ਓਹ ਛੱਤ੍ਰੀ ਹੋ ਗਈ ਤਾਂ ਫੇਰ ਸ੍ਰੀ ਬਾਬੇ ਜੀ ਮੇਰੇ ਪ੍ਰਤੀ ਆਖਿਆ ਬਾਲੇ ਡਿੱਠੋਈ ਤਾਂ ਮੈਂ ਆਖਿਆ ਗੁਰੂ ਜੀ ਜੋ ਆਪ ਨੇ ਦਿਖਾਇਆ ਹੈ ਸੋ ਦੇਖਿਆ ਹੈ ਜੋ ਦਿਖਾਓਗੇ ਸੋ ਦੇਖੀਏਂਗੇ ਜੀ ਤਾਂ ਫੇਰ ਗੁਰੂ ਜੀ ਮੈਨੂੰ ਹੁਕਮ ਕੀਤਾ ਬਾਲਾ ਅੰਦਰ ਜਾਇਕਰ ਮਰਦਾਨੇ ਦੇ ਗਲੋਂ ਧਾਗਾ ਤੋੜ ਸੁੱਟ ਤਾਂ ਫੇਰ ਗੁਰੂ ਜੀ ਮੈਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕਾ ਬਚਨ ਪਾਇਕਰ ਅੰਦਰ ਜਾਇਕੇ ਮਰਦਾਨੇ ਦੇ ਗਲੋਂ ਧਾਗਾ ਤੋੜ ਸੁੱਟਿਆ ਤਾਂ ਛੱਤ੍ਰੇ ਥੀਂ ਆਦਮੀ ਹੋਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਕੀ ਖ਼ਬਰ ਹਈ ਤਾਂ ਮਰਦਾਨੇ ਆਖਿਆ ਭੱਸ ਜੀ ਭੱਸ ਅਸਾਨੂੰ ਭਲੀਆਂ ਬਲਾਈਂ ਵਿਚ ਲਈ ਫਿਰਦਾ ਹੈਂ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਆਪੇ ਹੀ ਆਇ ਫਾਥੋਂ ਅਸਾਂ ਤਾਂ ਤੈਨੂੰ ਮਨਾ ਕੀਤਾ ਸੀ ਜੋ ਤੂੰ ਜਾਹ ਨਾਹੀਂ ਤਿਚਰਾਂ ਨੂੰ ਉਨਾਂ ਔਰਤਾਂ ਦੇ ਖ਼ਸਮ ਘਰੀਂ ਆਏ ਦੇਖਨ ਤਾਂ ਰੰਨਾਂ ਛੱਤ੍ਰੀਆਂ ਤੇ ਕੁੱਤੀਆਂ ਹੋਇ ਬੈਠੀਆਂ ਹਨ ਅਤੇ ਇਕ ਰੰਨ ਦੇ ਸਿਰ ਤੇ ਘੜਾ ਪਾਣੀਦਾ ਭਰਿਆ ਹੋਯਾ ਲੱਗਾ ਹੋਯਾ ਹੈ ਬਹੁਤੇਰਾ ਯਤਨ ਕਰ ਰਹੇ ਉਤਰੇ ਨਾਹੀਂ ਪਰ ਝੂਠ ਦਾ ਸਦਕਾ ਓਹ ਘੜਾ ਸਾਰੇ ਹੀ ਲਈ ਫਿਰੇ ਪਰ ਓਥੋਂ ਦੀ ਸਰਦਾਰ ਨੂਰ ਸ਼ਾਹ ਨਾਮੇ ਔਰਤ ਹੈ ਸੀ ਸਭ ਜਾਦੂਗਰਾਂ ਦੇ ਸਿਰ ਜਾਦੂਗਰਨੀ ਸੀ ਉਸਨੂੰ ਖ਼ਬਰ ਹੋਈ ਜੋ ਇਕ ਔਰਤ ਦੇ ਸਿਰ ਉਪਰ ਪਾਣੀ ਦਾ ਘੜਾ ਭਰਿਆ ਹੋਯਾ ਲਗ ਰਹਿਆ ਹੈ ਉਤਰਦਾ ਨਹੀਂ ਤਾਂ ਨੂਰਸ਼ਾਹ ਨੇ ਹੁਕਮ ਕੀਤਾ ਕਿ ਜਹਾਂਤਕ ਜਾਦੂਗਰ ਹੈਂ ਸਭ ਜਾਵੋ ਜਾ ਕਰ ਉਸਦੇ ਸਿਰ ਤੋਂ ਘੜਾ ਲਾਹੋ ਤੇ ਆਪੋ ਆਪਣੀ ਵਿੱਦਿਆ ਦਿਖਾਓ ਤਾਂ ਜੋ ਜਾਦੂਗੀਰ ਓਸ ਸ਼ਹਿਰ ਦੇ ਵਿੱਚ ਹੈਸਨ ਸਭ ਆਈਆਂ ਕੋਈ ਮ੍ਰਿਗਛਾਲਾ ਉੱਪਰ ਅਸਵਾਰ ਹੋਕੇ ਆਈ ਕੋਈ ਢੋਲ ਵਜਾਂਵਦੀ ਆਈ ਪਰ ਸਭ ਮੰਤ੍ਰ ਜੰਤ੍ਰ ਕਰ ਰਹੀਆਂ ਉਸਦੇ ਸਿਰੋਂ ਘੜਾ ਨਾਂ ਉਤਰਿਆ ਤੇ ਓਹ ਕੁੱਤੀਆਂ ਤੇ ਛੱਤ੍ਰੀਆਂ ਹੀ ਰਹੀਆਂ ਤਾਂ ਗੁਰੂ ਨਾਨਕ ਜੀ ਹਸ ਕਰ ਆਖਿਆ ਮਰਦਾਨਿਆਂ ਤੂੰ ਵਾਹਿਗੁਰੂ ਕਹਿਕਰ ਰਬਾਬ ਵਜਾਇ ਤਾਂ ਮਰਦਾਨੇ ਨੇ ਜਾਇ ਕਰ ਰਬਾਬ ਨੂੰ ਲੈਕੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਸਾਮਣੇ ਬੈਠ ਕਰ ਰਬਾਬ ਲਗਾ ਵਜਾਵਣੇ ਤਾਂ ਸ੍ਰੀ ਗੁਰੂ ਜੀ ਵਡਹੰਸ ਰਾਗ ਵਿਚ ਸ਼ਬਦ ਉਚਾਰਿਆ ॥

ਰਾਗ ਵਡਹੰਸ ਮਹਲਾ ੧ ॥ ਗੁਣ ਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ ॥ ਜੇ ਗੁਣ ਵੰਤੀ ਥੀ ਰਹੇ ਤਾਂ ਭੀ ਸਹੁ ਰਾਵਣ ਜਾਇ ॥ ੧ ॥ ਮੇਰਾ ਕੰਤ ਰੀਸਾਲੂ ਕੀ ਧਨ ਅਵਰਾ ਰਾਵੇ ਜੀਉ ॥ ੧ ॥ ਰਹਾਉ ॥ ਕਰਣੀ ਕਾਮਣ ਜੇ ਥੀਐ ਜੇ ਮਨ ਧਾਗਾ ਹੋਇ ॥ ਮਾਣਕ ਮੁੱਲ ਨ ਪਾਈਐ ਲੀਜੈ ਚਿੱਤ ਪਰੋਇ ॥ ੨ ॥ ਰਾਹ ਦਸਾਈ ਨਾ ਜੁਲਾ ਆਖਾਂ ਅੰਮੜੀਆਸ ॥ ਤੈ ਸਹਿ